## ਭਾਈ ਸਤਵੰਤ ਸਿੰਘ ਅਤੇ ਕੇਹਰ ਸਿੰਘ ਜੀ

### 6. ਜਨਵਰੀ ਸ਼ਹੀਦੀ ਦਿਵਸ 'ਤੇ ਵਿਸ਼ੇਸ਼

# ਸ੍ਰੀ ਅਕਾਲ ਤਖ਼ਤ ਦੀ ਬੇਅਦਬੀ ਦਾ ਬਦਲਾ ਲੈਣ ਵਾਲੇ ਸੂਰਮੇ

**ਭਾਈ ਮਨਿੰਦਰ ਸਿੰਘ ਬਾਜਾ**

ਸਿੱਖ ਕੌਮ ਦੀ ਅਣਖ, ਗ਼ੈਰਤ, ਖ਼ਾਲਸਈ ਰਵਾਇਤਾਂ ਨੂੰ ਕਾਇਮ ਰੱਖਣ ਵਾਲੇ ਖ਼ਾਲਸਾ ਪੰਥ ਦੇ ਮਹਾਨ ਸ਼ਹੀਦਾਂ, ਜੁਝਾਰੂ ਬੱਬਰ ਸ਼ੇਰਾਂ ਸ਼ਹੀਦ ਸ. ਬੇਅੰਤ ਸਿੰਘ ਜੀ ਮਲੋਆਂ, ਸ਼ਹੀਦ ਸ. ਸਤਵੰਤ ਸਿੰਘ ਜੀ ਅਗਵਾਨ ਤੇ ਸ਼ਹੀਦ ਸ. ਕੇਹਰ ਸਿੰਘ ਜੀ ਮੁਸਤਫਾਬਾਦ ਦਾ ਨਾਂ ਸਿੱਖ ਕੌਮ ਦਾ ਬੱਚਾ ਬੱਚਾ ਜਾਣਦਾ ਹੈ।




ਸ਼ਹੀਦ ਸ. ਸਤਵੰਤ ਸਿੰਘ ਜੀ ਦਾ ਜਨਮ ਸੰਨ 1962 ਵਿਚ ਪਿਤਾ ਸ. ਤਰਲੋਕ ਸਿੰਘ ਦੇ ਘਰ ਮਾਤਾ ਸਰਦਾਰਨੀ ਪਿਆਰ ਕੌਰ ਜੀ ਦੇ ਕੁਖੋਂ ਪਿੰਡ ਅਗਵਾਨ ਖੁਰਦ ਜ਼ਿਲ੍ਹਾ ਗੁਰਦਾਸਪੁਰ ਹੋਇਆ। ਪਿੰਡ ਅਗਵਾਨ ਖੁਰਦ ਭਾਰਤ-ਪਾਕਿ ਸਰਹੱਦ ਤੋਂ ਕੋਈ ਤਿੰਨ ਕਿਲੋਮੀਟਰ ਹੱਟਵਾਂ ਹੈ। ਸ. ਸਤਵੰਤ ਸਿੰਘ ਜੀ ਛੇ ਭੈਣ ਭਰਾ ਹਨ। ਦੋ ਵੱਡੇ ਭਰਾ ਸ. ਗੁਰਨਾਮ ਸਿੰਘ ਤੇ ਸ. ਵਰਿਆਮ ਸਿੰਘ ਹਨ। ਇਕ ਛੋਟਾ ਭਰਾ ਸ. ਸਵਰਨ ਸਿੰਘ ਤੇ ਦੋ ਭੈਣਾਂ ਹਨ।

ਭਾਈ ਸਾਹਿਬ ਨੇ ਦਸਵੀਂ ਸ਼ਾਹਪੁਰ ਗੁਰਾਇਆਂ ਦੇ ਸਕੂਲ ਵਿਚੋਂ ਪਾਸ ਕੀਤੀ ਤੇ ਫਿਰ ਹਾਇਰ ਸੈਕੰਡਰੀ ਲਈ ਡੇਰਾ ਬਾਬਾ ਨਾਨਕ ਸਕੂਲ ਵਿਚ ਦਾਖਲ ਹੋ ਗਏ। ਭਾਈ ਸਤਵੰਤ ਸਿੰਘ ਜੀ ਸੰਨ 1981 ਵਿਚ ਉੱਤਰ ਪ੍ਰਦੇਸ਼ ਦੇ ਬਰੇਲੀ ਜ਼ਿਲ੍ਹੇ ਤੋਂ ਦਿੱਲੀ ਆਰਮਡ ਪੁਲਿਸ ਲਈ ਭਰਤੀ ਹੋਏ। ਚੰਗਾ ਨਿਸ਼ਾਨੇ ਬਾਜ਼ ਤੇ ਉੱਚਾ ਲੰਮਾ ਹੋਣ ਕਰਕੇ ਆਪ ਨੂੰ ਪ੍ਰਧਾਨ ਮੰਤਰੀ ਦਾ ਅੰਗ-ਰੱਖਿਅਕ ਨਿਯੁਕਤ ਕਰ ਦਿੱਤਾ ਗਿਆ। ਆਪ ਸੰਨ 1981 ਤੋਂ ਲੈ ਕੇ 1984 ਤੱਕ ਇਸ ਅਹੁਦੇ 'ਤੇ ਰਹੇ। ਸੰਨ 1983 ਵਿਚ ਆਪ ਜੀ ਦੀ ਮੰਗਣੀ ਆਪ ਦੇ ਭਰਾਤਾ ਤੇ ਭਰਜਾਈ ਨੇ ਆਪਣੀ ਮਾਸੀ ਦੀ ਧੀ ਬੀਬੀ ਸੁਰਿੰਦਰ ਕੌਰ ਜੀ ਪਿਤਾ ਸ. ਵਿਰਸਾ ਸਿੰਘ ਵਾਸੀ ਪਿੰਡ ਜੱਟਾਂ ਪੰਛੀਆਂ ਨਾਲ ਕਰ ਦਿੱਤੀ।

ਸੰਨ 1984 ਵਿਚ ਦੋਹਾਂ ਪਰਿਵਾਰਾਂ ਵਿਚ ਵਿਆਹ ਕਰਨ ਬਾਰੇ ਗੱਲ ਚੱਲੀ ਪਰ ਸ. ਸਤਵੰਤ ਸਿੰਘ ਨੂੰ ਛੁੱਟੀ ਨਾ ਮਿਲਣ ਕਰਕੇ ਵਿਆਹ ਅੱਗੇ ਪਾ ਦਿੱਤਾ ਗਿਆ।

ਜੂਨ 1984 ਵਿਚ ਸਿੱਖ ਕੌਮ ਦੀ, ਸਿੱਖ ਧਰਮ ਦੀ ਦੁਸ਼ਮਣ, ਕਾਂਗਰਸ ਹਕੂਮਤ ਦੀ ਅਫਿਰਕਾਪ੍ਰਸਤ ਕਹਾਉਣ ਵਾਲੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਗੁਰਪੁਰਬ ਦੇ ਦਿਨ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਤੋਪਾਂ ਤੇ ਟੈਂਕਾਂ ਦੁਆਰਾ ਹਮਲਾ ਕਰਕੇ ਗੁਰਪਰਬ ਮਨਾਉਣ ਆਈਆਂ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਨੂੰ ਜਿਨ੍ਹਾਂ ਵਿਚ ਬੱਚੇ, ਬੁੱਢੇ, ਮਰਦ ਅਤੇ ਔਰਤਾਂ ਸਨ, ਬੜੀ ਬੇਰਹਿਮੀ ਨਾਲ ਸ਼ਹੀਦ ਕਰ ਦਿੱਤਾ ਗਿਆ। ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਦੀ ਇਸ ਕਾਰਵਾਈ ਨੇ ਸਿੱਖ ਕੌਮ ਦਾ ਜਿਊਣਾ ਹਰਾਮ ਕਰ ਦਿੱਤਾ ਤੇ ਇਸ ਫੌਜੀ ਕਾਰਵਾਈ ਨੇ ਸਿੱਖ ਕੌਮ ਤੇ ਖ਼ਾਲਸਾ ਪੰਥ ਦੀ ਗ਼ੈਰਤ ਨੂੰ ਵੰਗਾਰਿਆ। ਗੁਰਬਾਣੀ ਦਾ ਫੁਰਮਾਨ ਹੈ:

**ਜੇ ਜੀਵੈ ਪਤ ਲਥੀ ਜਾਇ॥**
**ਸਭ ਹਰਾਮ ਜੇਤਾ ਕਿਛੁ ਖਾਇ॥**

ਸਿਖਾਂ ਦਾ ਖਾਣਾ-ਪੀਣਾ ਹਰਾਮ ਹੋ ਗਿਆ ਸੀ। ਵਕਤ ਦੀ ਤਵਾਰੀਖ ਮੁੜ ਸ਼ਹੀਦ ਭਾਈ ਸੁੱਖਾ ਸਿੰਘ ਜੀ ਕੰਬੋਕੀ ਮਾੜੀ ਤੇ ਸ਼ਹੀਦ ਭਾਈ ਮਹਿਤਾਬ ਸਿੰਘ ਜੀ ਮੀਰਾਂਕੋਟ ਵਾਂਗ ਬਹਾਦਰੀ ਤੇ ਕੁਰਬਾਨੀ ਦੀ ਮੰਗ ਕਰਦੀ ਸੀ। ਇਸ ਮੰਗ ਨੂੰ

ਪੂਰਾ ਕਰਨ ਤੇ ਪੈਰਾਂ ਹੇਠ ਰੋਲੀ ਗਈ ਸਿੱਖ ਕੌਮ ਦੀ ਇੱਜ਼ਤ ਦੀ ਪੱਗ ਨੂੰ ਦੁਬਾਰਾ ਸਿੱਖ ਕੌਮ ਦੇ ਸਿਰ 'ਤੇ ਰੱਖਣ ਲਈ ਸ. ਬਿਅੰਤ ਸਿੰਘ, ਸ. ਸਤਵੰਤ ਸਿੰਘ ਤੇ ਸ. ਕੇਹਰ ਸਿੰਘ ਦੇ ਦਿਲ ਵਿਚ ਖ਼ਾਲਸਾਈ ਜੁਝਾਰੂ ਰਵਾਇਤਾਂ ਨੇ ਅੰਗੜਾਈ ਲਈ। 31 ਅਕਤੂਬਰ 1984 ਨੂੰ ਸਵੇਰੇ 9 ਵਜੇ ਇੰਦਰਾ ਗਾਂਧੀ ਨੂੰ ਖਤਮ ਕਰਕੇ ਆਪਣੀ ਸਿੱਖ ਕੌਮ ਦੀ ਹੋਈ ਬੇਇੱਜ਼ਤੀ ਵਿਚ ਸ. ਬੇਅੰਤ ਸਿੰਘ ਜੀ ਮੌਕੇ 'ਤੇ ਹੀ ਕਮਾਂਡੋਜ਼ ਦੁਆਰਾ ਸ਼ਹੀਦ ਕਰ ਦਿੱਤੇ ਗਏ ਪਰ ਭਾਈ ਸਤਵੰਤ ਸਿੰਘ ਜੀ ਨੂੰ ਗੋਲੀਆਂ ਲੱਗੀਆਂ ਤੇ ਉਹ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਏ। ਜ਼ਖ਼ਮੀ ਹੋਏ ਸਤਵੰਤ ਸਿੰਘ ਜੀ ਨੂੰ ਹਸਪਤਾਲ ਦਾਖਲ ਕਰਵਾਇਆ ਗਿਆ ਤਾਂ ਜੋ ਕਤਲ ਦੀ ਸਾਜ਼ਿਸ਼ ਦਾ ਭੇਦ ਖੋਲ੍ਹਿਆ ਜਾ ਸਕੇ।

ਹਾਕਮਾਂ ਨੇ ਸਤਵੰਤ ਸਿੰਘ ਨੂੰ ਬਚਾ ਲਿਆ ਪਰ ਰੀੜ ਦੀ ਹੱਡੀ ਵਿਚ ਲੱਗੀ ਗੋਲੀ ਨੂੰ ਜਾਣ ਬੁਝ ਕੇ ਨਾ ਕੱਢਿਆ ਗਿਆ ਜਿਸ ਨਾਲ ਭਾਈ ਸਾਹਿਬ ਨੂੰ ਬੜੀ ਤਕਲੀਫ ਪਹੁੰਚਦੀ ਸੀ, ਪਰ ਉਨ੍ਹਾਂ ਨੇਕੋਈ ਪਰਵਾਹ ਨਾ ਕੀਤੀ। ਹਾਕਮਾਂ ਦੇ ਪੁੱਛਣ 'ਤੇ ਕਿ ਇਸ ਸਾਜ਼ਿਸ਼ ਵਿਚ ਤੁਹਾਡੇ ਨਾਲ ਹੋਰ ਕੌਣ ਕੌਣ ਹੈ। ਭਾਈ ਸਤਵੰਤ ਸਿੰਘ ਜੀ ਨੇ ਸਾਫ਼ ਸ਼ਬਦਾਂ ਵਿਚ ਕਿਹਾ ਕਿ ਇਸ ਕਤਲ ਵਿਚ ਕਿਸੇ ਦੀ ਕੋਈ ਸਾਜ਼ਿਸ਼ ਨਹੀਂ। ਇਹ ਤਾਂ ਸਿੱਖ ਕੌਮ ਅਤੇ ਉਸਦੇ ਧਾਰਮਿਕ ਅਸਥਾਨਾਂ ਦੀ ਬੇਅਦਬੀ ਦੇ ਬਦਲੇ ਦੀ ਜੁਝਾਰੂ ਕਾਰਵਾਈ ਹੈ ਜਿਸ ਨੂੰ ਅੱਗੇ ਤੋਰਨ ਵਿਚ ਸਾਨੂੰ ਖੁਸ਼ੀ ਤੇ ਸਮੁੱਚੇ ਪੰਥ ਨੂੰ ਮਾਣ ਹੈ। ਹਾਕਮਾਂ ਨੇ ਆਪਣੀ ਮਨ ਆਈ ਕਰਦਿਆਂ ਸ. ਸਤਵੰਤ ਸਿੰਘ ਜੀ ਦੇ ਨਾਲ ਸ. ਕੇਹਰ ਸਿੰਘ ਜੀ ਅਤੇ ਸ. ਬਲਬੀਰ ਸਿੰਘ ਜੀ ਨੂੰ ਇੰਦਰਾ ਕਤਲ ਕੇਸ ਵਿਚ ਫਸਾ ਕੇ ਜੇਲ੍ਹ ਭੇਜ ਦਿੱਤਾ।

ਜੇਲ੍ਹ ਵਿਚ ਭਾਈ ਸਤਵੰਤ ਸਿੰਘ ਜੀ ਨੂੰ ਉਨ੍ਹਾਂ ਦਾ ਸਾਰਾ ਪਰਿਵਾਰ ਮਿਲਣ ਆਇਆ। ਭਾਈ ਸਾਹਿਬ ਜੀ ਦੀ ਮੰਗੇਤਰ ਬੀਬੀ ਸੁਰਿੰਦਰ ਕੌਰ ਜੀ ਉਨ੍ਹਾਂ ਨੂੰ ਤਿੰਨ ਚਾਰ ਵਾਰੀ ਤਿਹਾੜ ਜੇਲ੍ਹ ਮਿਲਣ ਵਾਸਤੇ ਗਏ ਪਰ ਬਾਅਦ ਵਿਚ ਉਨ੍ਹਾਂ ਨੂੰ ਇਹ ਆਖ ਕੇ ਮਿਲਣ 'ਤੇ ਪਾਬੰਦੀ ਲਾ ਦਿੱਤੀ ਕਿ ਉਨ੍ਹਾਂ ਦਾ ਆਪਸ ਵਿਚ ਵਿਆਹ ਨਹੀਂ ਹੋਇਆ। ਇਸ ਲਈ ਜਿੰਨਾ ਚਿਰ ਇਨ੍ਹਾਂ ਦਾ ਵਿਆਹ ਨਹੀਂ ਹੋ ਜਾਂਦਾ ਕਾਨੂੰਨੀ ਤੌਰ 'ਤੇ ਇਨ੍ਹਾਂ ਨੂੰ ਮਿਲਣ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ। ਇਹ ਸਭ ਬੀਬੀ ਜੀ ਤੇ ਭਾਈ ਸਤਵੰਤ ਸਿੰਘ ਜੀ ਦੀ ਪਵਿੱਤਰ ਭਾਵਨਾਵਾਂ ਨੂੰ ਸੱਟ ਮਾਰਨ ਤੱਕ ਸੀਮਤ ਸੀ। ਬੀਬੀ ਸੁਰਿੰਦਰ ਕੌਰ ਜੀ ਭਾਈ ਸਤਵੰਤ ਸਿੰਘ ਜੀ ਦੀ ਫੋਟੋ ਨਾਲ ਹੀ ਵਿਆਹ ਕਰਾਉਣ ਲਈ ਤਿਆਰ ਹੋ ਗਈ। ਬੀਬੀ ਸੁਰਿੰਦਰ ਕੌਰ ਦੇ ਇਸ ਫੈਸਲੇ ਨਾਲ ਘਰ ਦੇ ਤੇ ਰਿਸ਼ਤੇਦਾਰ ਸਹਿਮਤ ਨਹੀਂ ਸਨ। ਉਹ ਸਾਰੇ ਭਾਈ ਸਤਵੰਤ ਸਿੰਘ ਜੀ ਦੇ ਛੋਟੇ ਭਰਾ ਸ. ਸਵਰਨ ਸਿੰਘ ਨਾਲ ਬੀਬੀ ਸੁਰਿੰਦਰ ਕੌਰ ਦਾ ਵਿਆਹ ਕਰਨਾ ਚਾਹੁੰਦੇ ਸਨ ਕਿਉਂਕਿ ਭਾਈ ਸਾਹਿਬ ਜੀ ਨੂੰ ਇੰਦਰਾ ਕਤਲ ਕੇਸ ਵਿਚ ਫਾਂਸੀ ਅਵੱਸ਼ ਹੋ ਜਾਣੀ ਸੀ। ਘਰ ਦੇ ਦੁਨਿਆਵੀ ਹੋਣ ਕਰਕੇ ਆਪਣੀ ਬੱਚੀ ਨੂੰ ਇਸ ਤਬਾਹੀ ਤੋਂ ਬਚਾਉਣਾ ਚਾਹੁੰਦੇ ਸਨ। ਬੀਬੀ ਜੀ ਨੂੰ ਉਨ੍ਹਾਂ ਦੇ ਮਾਤਾ ਪਿਤਾ ਤੋਂ ਇਲਾਵਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੇ ਕਿਹਾ ਕਿ ਸਿੱਖ ਕੌਮ ਦਾ ਵਾਹ ਕਮੀਨੇ ਹਾਕਮਾਂ ਨਾਲ ਪੈ ਗਿਆ ਹੈ, ਫਿਰਕਾਪ੍ਰਸਤ ਹਾਕਮਾਂ ਤੋਂ ਕਿਸੇ ਵੀ ਤਰ੍ਹਾਂ ਦੇ ਇਨਸਾਫ਼ ਦੀ ਉਮੀਦ ਨਹੀਂ ਰੱਖੀ ਜਾ ਸਕਦੀ, ਅਦਾਲਤਾਂ ਰਾਜੀਵ ਗਾਂਧੀ ਦੀਆਂ ਕਠਪੁਤਲੀਆਂ ਸਿੱਧ ਹੋ ਰਹੀਆਂ ਹਨ। ਇਸ ਲਈ ਭਾਈ ਸਤਵੰਤ ਸਿੰਘ ਦੇ ਰਿਹਾਅ ਹੋਣ ਦੀ ਕੋਈ ਉਮੀਦ ਨਹੀਂ ਤੇ ਆਪਣਾ ਫੈਸਲਾ ਬਦਲ ਲਵੋ। ਪਰ ਬੀਬੀ ਸੁਰਿੰਦਰ ਕੌਰ ਇਸ ਦੁਨਿਆਵੀ ਸੋਚ ਤੋਂ ਉਪਰ ਉਠ ਪਹਿਲਾਂ ਹੀ ਭਾਈ ਸਤਵੰਤ ਸਿੰਘ ਜੀ ਨੂੰ ਮਨ ਹੀ ਮਨ ਆਪਣਾ ਪਤੀ ਸਵੀਕਾਰ ਕਰ ਚੁੱਕੀ ਸੀ। ਉਸ ਨੂੰ ਸ਼ਹੀਦ ਦੀ ਵਿਧਵਾ ਬਣਨਾ ਮਨਜ਼ੂਰ ਸੀ ਨਾ ਕਿ ਸੁਹਾਗਣ। ਬਾਅਦ ਵਿਚ ਬੀਬੀ ਸੁਰਿੰਦਰ ਕੌਰ ਦੀਆਂ ਭਾਵਨਾਵਾਂ ਦੀ ਕਦਰ ਕਰਦਿਆਂ ਸਿੰਘ ਸਾਹਿਬ ਨੇ ਉਨ੍ਹਾਂ ਦੇ ਘਰਦਿਆਂ ਨੂੰ ਕਹਿ ਦਿੱਤਾ ਕਿ ਬੀਬੀ ਜੀ ਦੀ ਸ਼ਾਦੀ ਭਾਈ ਸਤਵੰਤ ਸਿੰਘ ਦੀ ਫੋਟੋ ਨਾਲ ਕਰ ਦੇਣੀ ਚਾਹੀਦੀ ਹੈ। ਇਸ ਤਰ੍ਹਾਂ ਬੀਬੀ ਜੀ ਦਾ ਵਿਆਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਭਾਈ ਸਾਹਿਬ ਦੀ ਤਸਵੀਰ ਨਾਲ ਸੰਪੂਰਨ ਹੋਇਆ। ਇਸ ਘਟਨਾ ਨੇ ਸਿੱਖ ਇਤਿਹਾਸ ਦੇ ਪੰਨਿਆਂ ਉਤੇ ਇਕ ਨਵਾਂ ਸੁਨਹਿਰੀ ਕਾਂਡ ਸਿਰਜ ਦਿੱਤਾ।

**ਵਕੀਲ ਸ. ਰੁਪਿੰਦਰ ਸਿੰਘ ਸੋਢੀ ਦੀ ਸ਼ਹੀਦ ਸ. ਸਤਵੰਤ ਸਿੰਘ ਨਾਲ ਆਖਰੀ ਮੁਲਾਕਾਤ** - ਵਕੀਲ ਸ. ਰੁਪਿੰਦਰ ਸਿੰਘ ਸੋਢੀ ਤਿਹਾੜ ਜੇਲ੍ਹ ਵਿਚ ਸ. ਸਤਵੰਤ ਸਿੰਘ ਨੂੰ ਆਖਰੀ ਵਾਰ ਮਿਲਣ ਗਏ। ਵਕੀਲ ਸੋਢੀ ਨੇ ਕਿਹਾ ਕਿ ਸਤਵੰਤ ਪਿਆਰੇ ਮੈਨੂੰ ਅਫ਼ਸੋਸ ਹੈ ਮੈਂ ਤੈਨੂੰ ਫਾਂਸੀ ਤੋਂ ਨਹੀਂ ਬਚਾ ਸਕਿਆ। ਹੁਣ ਇਸ ਤੋਂ ਪਿਛੋਂ ਮੈਂ ਤੈਨੂੰ ਮਿਲ ਨਹੀਂ ਸਕਾਂਗਾ। ਵਕੀਲ ਦਾ ਗਲਾ ਭਰ ਆਇਆ। ਸ. ਸਤਵੰਤ ਸਿੰਘ ਨੇ ਕਿਹਾ ਕਿ ਵਕੀਲ ਸਾਹਿਬ ਤੁਸੀਂ ਆਪਣਾ ਮਨ ਤਕੜਾ ਕਰੋ। ਮੈਂ ਤੁਹਾਨੂੰ ਮਿਲਦਾ ਰਹਾਂਗਾ। ਤੁਸੀਂ ਮੇਰੇ ਕੇਸ ਨੂੰ ਮੁੜ ਲੜਨ ਦਾ ਵਾਅਦਾ ਕਰੋ। ਵਕੀਲ ਸਾਹਿਬ ਨੇ ਕਿਹਾ ਕਿ ਮੈਨੂੰ ਤੁਹਾਡੀ ਗੱਲ ਸਮਝ ਨਹੀਂ ਆਈ। ਤੁਹਾਡੀਆਂ ਸਾਰੀਆਂ ਅਪੀਲਾਂ ਰੱਦ ਹੋ ਚੁੱਕੀਆਂ ਹਨ। 6 ਜਨਵਰੀ ਸਵੇਰੇ ਤੜਕੇ ਤਿੰਨ ਵਜੇ ਸ. ਕਿਹਰ ਸਿੰਘ ਤੇ ਤੁਹਾਨੂੰ ਫਾਂਸੀ ਦਿੱਤੀ ਜਾਣੀ ਹੈ। ਵਕੀਲ ਸਾਹਿਬ ਜਦੋਂ ਵੀ ਮੈਨੂੰ ਮਨੁੱਖੀ ਦੇਹੀ ਮਿਲੀ ਤਾਂ ਮੈਂ ਸਿੱਖ ਕੌਮ ਦੇ ਵਿਰੋਧੀਆਂ ਦਾ ਇੰਦਰਾਂ ਗਾਂਧੀ ਵਾਂਗ ਸਫਾਇਆ ਕਰਦਾ ਰਹਾਂਗਾ ਤੇ ਤੁਸੀਂ ਮੇਰੇ ਕੇਸ ਦੀ ਪੈਰਵਾਈ ਕਰਦੇ ਰਹਿਣਾ। ਹੱਕ ਸੱਚ ਦੇ ਪਾਂਧੀਆਂ ਦੀ ਜ਼ੁਲਮ ਤੇ ਜ਼ਾਲਮ ਖਿਲਾਫ਼ ਜਦੋ-ਜਹਿਦ ਜਾਰੀ ਰਹਿੰਦੀ ਹੈ। ਮੈਂ ਜਨਮ ਲੈਂਦਾ ਰਹਾਂਗਾ ਤੇ ਦੁਸ਼ਟਾਂ ਨੂੰ ਸੋਧਦਾ ਰਹਾਂਗਾ। ਤੁਸੀਂ ਮੈਨੂੰ ਮਿਲਦੇ ਰਹਿਣਾ। ਸ. ਸਤਵੰਤ ਸਿੰਘ ਜੀ ਦੀ ਚੜ੍ਹਦੀ ਕਲਾ ਵੇਖ ਕੇ ਸ. ਰੁਪਿੰਦਰ ਸਿੰਘ ਕਹਿਣ ਲੱਗਾ ਕਿ ਪਿਆਰੇ ਸਤਵੰਤ ਸਿੰਘ ਧੰਨ ਹੈ ਤੂੰ ਤੇ ਧੰਨ ਤੇਰੀ ਸਿੱਖੀ। ਧੰਨ ਭਾਗ ਹਨ ਮੇਰੇ ਜਿਸ ਨੂੰ ਸ਼ੇਰ ਦਿਲ ਮਰਦ, ਬਹਾਦਰ ਸੂਰਮੇ ਦਾ ਕੇਸ ਲੜਨ ਤੇ ਉਸ ਦੇ ਦਰਸ਼ਨ ਕਰਨ ਦਾ ਅਕਾਲ ਪੁਰਖ ਨੇ ਮੌਕਾ ਦਿੱਤਾ ਹੈ। ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਤੇਰੇ ਵਰਗੇ ਬਹਾਦਰ ਸੂਰਮੇ ਦੇ ਦਰਸ਼ਨ ਅਗਲੇ ਜਨਮ ਵਿਚ ਵੀ ਕਰਦਾ ਰਹਾਂ। ਜਿਸ ਕੌਮ ਵਿਚ ਸਤਵੰਤ ਸਿਆਂ ਤੇਰੇ ਵਰਗੇ ਸੂਰਬੀਰ ਤੇ ਅਣਖ ਵਾਲੇ ਹੋਣਗੇ ਉਹ ਕਿਸੇ ਦੇ ਦਬਾਇਆ ਦਬਾਈ ਨਹੀਂ ਜਾ ਸਕਦੀ।

**ਪਿਤਾ-ਪੁੱਤਰ ਦੀ ਆਖਰੀ ਮੁਲਾਕਾਤ**

5 ਜਨਵਰੀ, 1989 ਨੂੰ ਸਤਵੰਤ ਸਿੰਘ ਤੇ ਕੇਹਰ ਸਿੰਘ ਦੇ ਪਰਿਵਾਰ ਨੇ ਆਖਰੀ ਮੁਲਾਕਾਤ ਕੀਤੀ। ਦੋਵੇਂ ਸਿੰਘ ਬੜੀ ਚੜ੍ਹਦੀ ਕਲਾ ਵਿਚ ਸਨ। ਭਾਈ ਕੇਹਰ ਸਿੰਘ ਨੇ ਚੜ੍ਹਦੀ ਕਲਾ ਦਾ ਪ੍ਰਗਟਾਵਾ ਕਰਦਿਆਂ ਆਖਿਆ ਕਿ ਅਸੀਂ ਬੜੇ ਭਾਗਾਂ ਵਾਲੇ ਹਾਂ ਜਿਨ੍ਹਾਂ ਨੂੰ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਦੀ ਬਹਾਲੀ ਵਾਸਤੇ ਸ਼ਹੀਦੀ ਪਾਉਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਕਹਿੰਦੇ ਹਨ ਕਿ ਪਹਿਲੇ ਜਨਮ ਵਿਚ ਦਸ ਹਜ਼ਾਰ ਵਰ੍ਹੇ ਤਪ, ਭਗਤੀ ਜਾਂ ਵਾਹਿਗੁਰੂ ਦਾ ਸਿਮਰਨ ਕਰਨ ਵਾਲੇ ਨੂੰ ਵੀ ਸ੍ਰੀ ਹਰਿਮੰਦਰ ਸਾਹਿਬ ਵਾਸਤੇ ਸ਼ਹੀਦੀ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਨਹੀਂ ਹੁੰਦਾ। ਸਾਨੂੰ ਅਤੇ ਸਾਡੀ ਸਿੱਖ ਕੌਮ ਨੂੰ ਸਾਡੇ ਕੀਤੇ ਕਾਰਜ 'ਤੇ ਮਾਣ ਹੈ ਅਤੇ ਅਜਿਹੇ

ਪੰਡ ਆਪਣੇ ਸਿਰ ਉਤੇ ਚੁੱਕ ਲਈ ਸੀ। ਅੱਜ ਦੋਵੇਂ ਸਿੰਘ ਫਾਂਸੀ ਦਾ ਰੱਸਾ ਚੁੰਮਣ ਜਾ ਰਹੇ ਸਨ। ਤੜਕੇ ਸਵੇਰੇ ਚਾਰ ਵਜੇ ਹਿੰਦੁਸਤਾਨ ਦੇ ਕਾਲੇ ਅੰਗਰੇਜ਼ਾਂ ਨੇ ਦੋਵਾਂ ਸਿੰਘਾਂ ਨੂੰ ਫਾਂਸੀ ਦੇ ਤਖ਼ਤੇ ਸਾਹਮਣੇ ਲਿਆਣ ਖੜ੍ਹਾ ਕੀਤਾ। ਭਾਈ ਸਤਵੰਤ ਸਿੰਘ ਅਤੇ ਭਾਈ ਕ਼ੇਹਰ ਸਿੰਘ ਦੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਦੀਆਂ ਆਵਾਜ਼ਾਂ ਬਾਹਰ ਤੱਕ ਆ ਰਹੀਆਂ ਸਨ। ਕੁਝ ਚਿਰ ਬਾਰਸ਼ ਰੁਕੀ। ਜਦੋਂ ਦੋਵਾਂ ਸਿੰਘਾਂ ਨੇ ਫਾਂਸੀ ਦਾ ਰੱਸਾ ਚੁੰਮਿਆਂ ਤਾਂ ਫਿਰ ਬਾਰਸ਼ ਸ਼ੁਰੂ ਹੋ ਗਈ। ਦੋਵਾਂ ਸਿੰਘਾਂ ਨੂੰ ਫਾਂਸੀ ਦੇ ਦਿੱਤੀ ਗਈ।

ਜਿਸ ਤਰ੍ਹਾਂ ਵਿਦੇਸ਼ੀ ਗੋਰੇ ਫਿਰੰਗੀਆਂ ਨੇ ਫਾਂਸੀ ਦੇ ਰੱਸੇ ਚੁੰਮਣ ਵਾਲੇ ਸ਼ਹੀਦ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀਆਂ ਲਾਸ਼ਾਂ ਉਨ੍ਹਾਂ ਦੇ ਵਾਰਸਾਂ ਦੇ ਹਵਾਲੇ ਨਹੀਂ ਕੀਤੀਆਂ ਸਨ ਸਗੋਂ ਸਤਲੁਜ ਦਰਿਆ ਕੰਢੇ ਸਸਕਾਰ ਕਰਕੇ ਅਸਥੀਆਂ ਦਰਿਆ ਵਿਚ ਰੋੜ ਦਿੱਤੀਆਂ ਸਨ। ਉਸੇ ਤਰ੍ਹਾਂ ਹੀ ਭਾਈ ਸਤਵੰਤ ਸਿੰਘ ਤੇ ਭਾਈ ਕੇਹਰ ਸਿੰਘ ਦੀਆਂ ਸ਼ਹੀਦੀ ਦੇਹਾਂ ਵਾਰਸਾਂ ਦੇ ਹਵਾਲੇ ਨਾ ਕੀਤੀਆਂ ਗਈਆਂ ਸਗੋਂ ਉਨ੍ਹਾਂ ਦਾ ਜੇਲ੍ਹ ਅੰਦਰ ਹੀ ਸਸਕਾਰ ਕਰ ਦਿੱਤਾ ਗਿਆ।

ਜਦੋਂ ਦੋਵਾਂ ਸਿੰਘਾਂ ਦੀਆਂ ਦੇਹਾਂ ਦਾ ਸਸਕਾਰ ਹੋਣ ਲੱਗਾ ਤਾਂ ਬਾਰਸ਼ ਰੁਕ ਗਈ ਸੀ। ਅੱਜ ਕੁਦਰਤ ਵੀ ਸ਼ਹੀਦਾਂ ਨਾਲ ਨਿਆਂ ਕਰ ਰਹੀ ਸੀ ਪਰ ਹਾਕਮ ਫਿਰਕਾਪ੍ਰਸਤੀ ਦੀ ਅੱਗ ਵਿਚ ਸੁਲਘ ਰਹੇ ਸਨ। ਵਕੀਲ ਸ. ਰੁਪਿੰਦਰ ਸਿੰਘ ਸੋਢੀ ਰਹਿ ਕਿਹਾ ਸੀ ਕਿ ਇੰਦਰਾ ਗਾਂਧੀ ਦੇ ਕਤਲ ਕੇਸ ਦੇ ਮੁਜ਼ਰਮਾਂ ਨਾਲ ਦੁਸ਼ਮਣੀ ਰੱਖਣ ਦੀ ਸਰਕਾਰ ਦੀ ਨੀਤੀ ਦੀ ਸਮਝ ਆਉਂਦੀ ਹੈ, ਪਰ ਸ਼ਹੀਦਾਂ ਦੀਆਂ ਮ੍ਰਿਤਕ ਦੇਹਾਂ ਨਾਲ ਦੁਸ਼ਮਣੀ ਰੱਖਣ ਦੀ ਸਰਕਾਰ ਦੀ ਨੀਤੀ ਦੀ ਸਮਝ ਨਹੀਂ ਆਉਂਦੀ। ਹਾਕਮਾਂ ਨੇ ਅੰਤ ਦਰਜੇ ਦੀ ਕਮੀਨਗੀ ਉਦੋਂ ਕੀਤੀ ਜਦੋਂ ਸਿੱਖ ਧਰਮ ਦੀਆਂ ਭਾਵਨਾਵਾਂ ਦੇ ਉਲਟ



ਭਾਈ ਸਤਵੰਤ ਸਿੰਘ



ਭਾਈ ਕੇਹਰ ਸਿੰਘ

ਸ਼ਹੀਦਾਂ ਦੇ ਫੁਲ ਵਾਰਸਾਂ ਨੂੰ ਨਾ ਦਿੱਤੇ। ਹਾਕਮਾਂ ਨੇ ਦੋਵਾਂ ਸਿੰਘਾਂ ਦੀ ਆਖਰੀ ਇੱਛਾ ਮੁਤਾਬਕ ਅਸਥੀਆਂ ਸ੍ਰੀ ਕੀਰਤਪੁਰ ਸਾਹਿਬ ਨਾ ਪਾਈਆਂ। ਹਰਦੁਆਰ ਜ਼ਬਰੀ ਫੁਲ ਪ੍ਰਵਾਹ ਕੀਤੇ ਗਏ। ਇਸ ਸਮੇਂ ਦੋਵਾਂ ਪਰਿਵਾਰਾਂ ਦੇ ਮੈਂਬਰਾਂ ਨੂੰ ਜਬਰੀ ਪੁਲਿਸ ਦੀਆਂ ਗੱਡੀਆਂ ਵਿਚ ਬਿਠਾਇਆ ਗਿਆ ਤੇ ਨਾਲ ਖੜਿਆ ਗਿਆ। ਭਾਈ ਸਤਵੰਤ ਸਿੰਘ ਦੇ ਪਿਤਾ ਨੇ ਅਤੇ ਭਾਈ ਕੇਹਰ ਸਿੰਘ ਜੀ ਦੇ ਪੁੱਤਰ ਸ. ਰਾਜਿੰਦਰ ਸਿੰਘ ਨੇ ਫੁੱਲ ਹਰਦੁਆਰ ਨਦੀ ਵਿਚ ਜਲ ਪ੍ਰਵਾਹ ਕੀਤੇ। ਕੁਦਰਤ ਵੀ ਸਿੱਖ ਕੌਮ ਦੇ ਸ਼ਹੀਦਾਂ ਨੂੰ ਅੱਥਰੂ ਕੇਰ ਕੇ ਸ਼ਰਧਾ ਦੇ ਫੁੱਲ ਭੇਟ ਕਰ ਰਹੀ ਸੀ।

ਭਾਰਤੀ ਹਾਕਮਾਂ ਨੇ ਭਾਈ ਸਤਵੰਤ ਸਿੰਘ ਤੇ ਭਾਈ ਕੇਹਰ ਸਿੰਘ ਨੂੰ ਫਾਂਸੀ ਲਾ ਕੇ ਸ਼ਹੀਦ ਕਰ ਦਿੱਤਾ ਹੈ। ਸਰੀਰਕ ਪੱਖੋਂ ਤਾਂ ਦੋਵਾਂ ਸਿੰਘਾਂ ਨੂੰ ਖਤਮ ਕੀਤਾ ਜਾ ਚੁੱਕਾ ਹੈ ਪਰ ਸਿੱਖਾਂ ਦੇ ਦਿਲਾਂ ਦੀ ਧੜਕਣ ਬਣ ਚੁੱਕੇ ਤੇ ਸਮੁੱਚੀ ਕੌਮ ਦੇ ਦਿਲ ਵਿਚ ਵੱਸ ਚੁੱਕੇ ਸ਼ਹੀਦ ਭਾਈ ਬਿਅੰਤ ਸਿੰਘ, ਸ਼ਹੀਦ ਭਾਈ ਸਤਵੰਤ ਸਿੰਘ ਤੇ ਸ਼ਹੀਦ ਭਾਈ ਕੇਹਰ ਸਿੰਘ ਨੂੰ ਖਤਮ ਕਰਨਾ ਭਾਰਤੀ ਹਾਕਮਾਂ ਦੇ ਵੱਸ ਦੀ ਗੱਲ ਨਹੀਂ ਹੈ।

ਸ਼ਹੀਦ ਭਾਈ ਬਿਅੰਤ ਸਿੰਘ, ਸ਼ਹੀਦ ਭਾਈ ਸਤਵੰਤ ਸਿੰਘ ਤੇ ਸ਼ਹੀਦ ਭਾਈ ਕੇਹਰ ਸਿੰਘ ਦੇ ਪ੍ਰਤੀ ਸਿੱਖ ਕੌਮ ਦੇ ਪਿਆਰ ਤੇ ਸ਼ਰਧਾ ਦਾ ਸਬੂਤ ਇਹੀ ਹੈ ਕਿ ਹਰ ਸ਼ਹਿਰ, ਹਰ ਦੇਸ਼, ਪਿੰਡ, ਗਲੀ-ਮੁਹੱਲੇ ਜਿਸ ਕਿਤੇ ਵੀ ਸਿੱਖ ਵੱਸਦੇ ਹਨ, ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ।

ਸ਼ਹੀਦੀ ਸਮਾਗਮਾਂ ਵਿਚ ਤਿੰਨਾਂ ਸਿੰਘਾਂ ਨੂੰ ਸਿੱਖ ਕੌਮ ਦੀ ਅਣਖ ਤੇ ਇੱਜ਼ਤ ਨੂੰ ਕਾਇਮ ਰੱਖਣ ਵਾਲੇ ਖ਼ਾਲਸਾ ਪੰਥ ਦੇ ਮਹਾਨ ਸ਼ਹੀਦ ਕਰਾਰ ਦਿੱਤਾ ਗਿਆ ਹੈ।

ਕਾਰਜਾਂ 'ਤੇ ਸਿੱਖ ਕੌਮ ਨੂੰ ਸਦਾ ਮਾਣ ਰਹੇਗਾ।

ਬਾਪੂ ਤਰਲੋਕ ਸਿੰਘ ਜੀ 5 ਜਨਵਰੀ 1989 ਨੂੰ ਰਾਤ ਦੇ ਅੱਠ ਵਜੇ ਆਖਰੀ ਮੁਲਾਕਾਤ ਕਰਨ ਲਈ ਭਾਈ ਸਤਵੰਤ ਸਿੰਘ ਨੂੰ ਤਿਹਾੜ ਜੇਲ੍ਹ ਅੰਦਰ ਬੰਦ ਕੋਠੜੀ ਵਿਚ ਮਿਲੇ। ਅੱਗੋਂ ਭਾਈ ਸਤਵੰਤ ਸਿੰਘ ਜੀ ਪਾਠ ਕਰ ਰਿਹਾ ਸੀ। ਬਾਪੂ ਜੀ ਨੇ ਪਾਠ ਜਲਦੀ ਖਤਮ ਕਰਕੇ ਛੋਟੀ ਅਰਦਾਸ ਕਰਨ ਲਈ ਕਿਹਾ, ਪਰ ਭਾਈ ਸਤਵੰਤ ਸਿੰਘ ਪਾਠ ਕਰਨ ਵਿਚ ਲੀਨ ਰਿਹਾ। ਬਾਪੂ ਜੀ ਨੇ ਫਿਰ ਕਿਹਾ ਕਿ ਆਖਰੀ ਮੁਲਾਕਾਤ ਹੈ, ਤੈਨੂੰ ਨਹੀਂ ਪਤਾ, ਤੂੰ ਸਵੇਰੇ...ਫਾਂਸੀ ਚੜ੍ਹ ਜਾਣਾ ਹੈ। ਭਾਈ ਸਤਵੰਤ ਸਿੰਘ ਨੇ ਅਣਸੁਣੀ ਕਰ ਦਿੱਤੀ। ਬਾਪੂ ਜੀ ਨੇ ਫਿਰ ਆਖਿਆ ਕਿ ਪਠ ਦਾ ਭੋਗ ਇਥੇ ਹੀ ਪਾ ਦੇ ਫਿਰ ਆਪਾਂ ਪਿਉ-ਪੁੱਤਰ ਇਕ ਦੂਜੇ ਨੂੰ ਮਿਲ ਨਹੀਂ ਸਕਾਂਗੇ। ਭਾਈ ਸਤਵੰਤ ਸਿੰਘ ਜੀ ਨੇ ਪਾਠ ਦਾ ਭੋਗ ਪਾ ਕੇ ਫਤਹਿ ਬੁਲਾਈ ਤੇ ਕਿਹਾ ਕਿ ਪਿਤਾ ਜੀ ਇਕ ਬਹਾਦਰ ਬੇਟੇ ਦੇ ਪਿਤਾ ਹੋ ਕੇ ਦਿਲ ਕਿਉਂ ਛੋਟਾ ਕਰਦੇ ਹੋ। ਮੈਨੂੰ ਪਤਾ ਹੈ ਕਿ 6 ਜਨਵਰੀ, ਸਵੇਰੇ ਚਾਰ ਵਜੇ ਮੈਨੂੰ ਫਾਂਸੀ ਦੇ ਦਿੱਤੀ ਜਾਣੀ ਹੈ। ਧਰਮ ਦੇ ਕਾਰਜਾਂ ਵਿਚ ਇਸੇ ਤਰ੍ਹਾਂ ਹੀ ਹੁੰਦਾ ਹੈ। ਬਾਪੂ ਤਰਲੋਕ ਸਿੰਘ ਨੇ ਕਿਹਾ ਕਿ ਸਤਵੰਤ ਸਿੰਘ ਆਪਣੀ ਆਖਰੀ ਮੁਲਾਕਾਤ ਹੈ, ਕੋਈ ਗੱਲਬਾਤ ਕਰ...ਆਪਾਂ ਫੇਰ...। ਭਾਈ ਸਤਵੰਤ ਸਿੰਘ ਨੇ ਉੱਤਰ ਵਿਚ ਕਿਹਾ ਕਿ ਮੇਰੀ ਗੁਰੂ-ਚਰਨਾਂ ਵਿਚ ਇਹੋ ਹੀ ਅਰਦਾਸ ਹੈ ਕਿ ਅਗਲੇ ਜਨਮ ਵੀ ਮੈਂ ਤੁਹਾਡਾ ਹੀ ਬੇਟਾ ਹੋਵਾਂ ਤੇ ਫਿਰ ਤੁਹਾਡੇ ਪਿਆਰ ਦਾ ਨਿੱਘ ਮਾਣਦਾ ਰਹਾਂਗਾ। ਬਾਪੂ ਜੀ ਨੇ ਕਿਹਾ ਕਿ ਹੋਰ ਕੋਈ ਸੁਨੇਹਾ। ਤਾਂ ਭਾਈ ਸਤਵੰਤ ਸਿੰਘ ਨੇ ਕਿਹਾ ਕਿ ਮੇਰੇ ਵੱਲੋਂ ਸਿੱਖ ਕੌਮ ਨੂੰ ਫਤਹਿ ਬੁਲਾਉਣੀ। ਮੇਰੀ ਇੱਛਾ ਹੈ ਕਿ ਮੇਰਾ ਮੌਤ ਦੇ ਬਦਲੇ ਕਿਸੇ ਵੀ ਬੇਗੁਨਾਹ ਦਾ ਖ਼ੂਨ ਨਾ ਬਹਾਇਆ ਜਾਵੇ। ਸਿੰਘਾਂ ਦਾ ਕੰਮ ਕੌਮ ਦੇ ਵੈਰੀਆਂ ਤੇ ਜ਼ਾਲਮਾਂ ਦੀ ਸੋਧਾਈ ਕਰਨਾ ਹੈ। ਦੁਸ਼ਟਾਂ ਦੀ ਸੁਧਾਈ ਖ਼ਾਲਸਾ ਪੰਥ ਦੀ ਰਵਾਇਤ ਅਨੁਸਾਰ ਕੀਤੀ ਜਾਵੇ।

ਬਾਪੂ ਤਰਲੋਕ ਸਿੰਘ ਜੀ ਨੇ ਕਿਹਾ, "ਸਤਵੰਤ ਸਿੰਘ! ਹੋਰ ਕੋਈ ਇੱਛਾ ਹੈ ਤਾਂ ਮੈਨੂੰ ਦੱਸ।"

ਸਤਵੰਤ ਸਿੰਘ ਨੇ ਜਵਾਬ ਦਿੱਤਾ, "ਬਾਪੂ ਜੀ ਮੇਰੀ ਆਖਰੀ ਇੱਛਾ ਹੈ ਕਿ ਜਦੋਂ ਤੁਸੀਂ ਜੇਲ੍ਹ ਦੇ ਗੇਟ ਤੋਂ ਬਾਹਰ ਜਾਓ ਤਾਂ ਪੂਰੀ ਜ਼ੋਰ ਦੇ ਨਾਲ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾਉਣਾ।"

ਬਾਪੂ ਤਰਲੋਕ ਸਿੰਘ, "ਸਤਵੰਤ! ਇਹ ਕਿਵੇਂ ਹੋ ਸਕਦਾ ਹੈ? ਪੁੱਤਰ ਫਾਂਸੀ ਦੇ ਫੰਦੇ ਵੱਲ ਜਾ ਰਿਹਾ ਹੋਵੇ ਤੇ ਪਿਤਾ ਜੈਕਾਰੇ ਗਜਾਏ।"

ਸਤਵੰਤ ਸਿੰਘ, "ਪਿਤਾ ਜੀ, ਖ਼ਾਲਸਾ ਪੰਥ ਦੀਆਂ ਰਵਾਇਤਾਂ 'ਤੇ ਚੱਲਣਾ ਹੀ ਸਾਡਾ ਸਿੱਖਾਂ ਦਾ ਫਰਜ਼ ਹੈ। ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਮਕੌਰ ਸਾਹਿਬ ਦੀ ਕੱਚੀ ਗੜ੍ਹੀ ਦੀ ਜੰਗ ਵੇਲੇ ਆਪਣੇ ਸਾਹਿਬਜ਼ਾਦੇ ਸ਼ਹੀਦ ਬਾਬਾ ਅਜੀਤ ਸਿੰਘ ਜੀ ਤੇ ਸ਼ਹੀਦ ਬਾਬਾ ਜੁਝਾਰ ਸਿੰਘ ਜੀ ਨੂੰ ਆਪਣੇ ਹੱਥੀਂ ਜੰਗ ਵਿਚ ਤੋਰ ਕੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਲਾ ਕੇ ਅਕਾਲ ਪੁਰਖ ਦਾ ਧੰਨਵਾਦ ਕੀਤਾ ਸੀ। ਪਿਤਾ ਜੀ ਤੁਸੀਂ ਵੀ ਮੈਨੂੰ ਸ਼ਹੀਦੀ ਪਾਉਣ ਵਾਸਤੇ ਜੈਕਾਰੇ ਲਾ ਕੇ ਤੋਰਨਾ ਹੈ। ਮੇਰੇ ਮਨ ਦੀ ਇੱਛਾ ਨੂੰ ਤੁਸੀਂ ਜ਼ਰੂਰ ਪੂਰਾ ਕਰਨਾ ਹੈ।"

4 ਜਨਵਰੀ ਤੋਂ ਹੀ ਸਾਰੇ ਹਿੰਦੁਸਤਾਨ ਵਿਚ ਮੋਹਲੇਧਾਰ ਮੀਂਹ ਵਰ੍ਹ ਰਿਹਾ ਸੀ। ਦੁਨੀਆ ਭਰ ਦੀ ਪ੍ਰੈਸ ਦੇ ਪੱਤਰਕਾਰ ਤੇ ਫੋਟੋਗ੍ਰਾਫਰ ਮੀਂਹ ਪੈਣ ਦੇ ਬਾਵਜੂਦ ਵੀ ਤਿਹਾੜ ਜੇਲ੍ਹ ਦੇ ਬਾਹਰ ਇਕੱਠੇ ਹੋਏ ਸਨ। ਇਕ ਪਾਸੇ ਸਰਕਾਰ ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਦੇ ਕਾਤਲਾਂ ਨੂੰ ਉਸ ਦੇ ਅੰਜਾਮ ਤੱਕ ਪਹੁੰਚਾਉਣ ਲਈ ਤਿਆਰ ਸੀ ਤੇ ਦੂਜੇ ਪਾਸੇ ਦੁਨੀਆ ਭਰ ਦੀ ਪ੍ਰੈਸ ਖ਼ਾਲਸਾ ਪੰਥ ਤੇ ਸਿੱਖ ਕੌਮ ਦੀ ਦਿਲਾਂ ਦੀ ਧੜਕਣ ਬਣ ਚੁੱਕੇ ਦੋ ਜੁਝਾਰੂ ਬੱਬਰ ਸ਼ੇਰਾਂ ਭਾਈ ਸਤਵੰਤ ਸਿੰਘ ਤੇ ਭਾਈ ਕੇਹਰ ਸਿੰਘ ਦੀ ਸ਼ਹਾਦਤ ਦਾ ਨਜ਼ਾਰਾ ਤੇ ਘਟਨਾਵਾਂ ਨੂੰ ਦੁਨੀਆ ਤੱਕ ਪਹੁੰਚਾਉਣ ਲਈ ਤਿਆਰ ਖੜ੍ਹੀ ਸੀ।

ਬਾਪੂ ਤਰਲੋਕ ਸਿੰਘ, "ਸਤਵੰਤ ਸਿੰਘ, ਤੇਰੀ ਇੱਛਾ ਮੈਂ ਜ਼ਰੂਰ ਪੂਰੀ ਕਰਾਂਗਾ।"

ਪੁੱਤਰ ਨੂੰ ਪਿਆਰ ਦੇ ਕੇ ਤੇ ਆਖਰੀ ਫਤਹਿ ਬੁਲਾ ਕੇ ਜੇਲ੍ਹ ਤੋਂ ਬਾਹਰ ਆ ਗਏ। ਬਾਪੂ ਤਰਲੋਕ ਸਿੰਘ ਜੀ ਅਤੇ ਭਾਈ ਸਾਹਿਬ ਦੇ ਚਾਚਾ ਸ. ਗੁਰਮੇਜ ਸਿੰਘ ਨੇ ਜੇਲ੍ਹ ਦੇ ਗੇਟ ਤੋਂ ਬਾਹਰ ਨਿਕਲਿਦਆਂ ਹੀ ਪੂਰੇ ਜ਼ੋਰ ਨਾਲ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾ ਦਿੱਤੇ। ਕੈਮਰਾ ਮੈਨ ਤੇ ਪੱਤਰਕਾਰ ਵੀ ਆਪਣੀ ਹਰਕਤ ਵਿਚ ਆ ਗਏ। ਉਨ੍ਹਾਂ ਤਸਵੀਰਾਂ ਖਿੱਚੀਆਂ ਤੇ ਸਵਾਲ ਕੀਤੇ।

ਪੱਤਰਕਾਰ, 'ਸਰਦਾਰ ਜੀ! ਕੀ ਸਤਵੰਤ ਸਿੰਘ ਤੇ ਕੇਹਰ ਸਿੰਘ ਦੀ ਫਾਂਸੀ ਰੁਕ ਗਈ ਹੈ? ਆਪ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰੇ ਬੋਲ ਰਹੇ ਹੋ?"

ਬਾਪੂ ਤਰਲੋਕ ਸਿੰਘ ਤੇ ਚਾਚਾ ਗੁਰਮੇਜ ਸਿੰਘ, "ਨਹੀਂ ਜੀ, ਸਾਡੇ ਧਰਮ ਦਾ ਅਸੂਲ ਹੈ ਕਿ ਜਦੋਂ ਅਸੀਂ ਆਪਣੇ ਪੁੱਤਰ ਨੂੰ ਧਰਮ ਤੋਂ ਸ਼ਹੀਦ ਹੋਣ ਲਈ ਤੋਰਦੇ ਹਾਂ ਤਾਂ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾ ਕੇ ਚੜ੍ਹਦੀ ਕਲਾ ਦਾ ਸਬੂਤ ਦਿੱਤਾ ਜਾਂਦਾ ਹੈ। ਸੱਚੇ ਪਾਤਸ਼ਾਹ ਵਾਹਿਗੁਰੂ ਦਾ ਧੰਨਵਾਦ ਕੀਤਾ ਜਾਂਦਾ ਹੈ। ਇਹ ਸਿੱਖਿਆ ਸਾਨੂੰ ਕਲਗੀਧਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪ੍ਰਦਾਨ ਕੀਤੀ ਹੈ। ਅੱਜ ਅਸੀਂ ਆਪਣੇ ਪੁੱਤਰਾਂ ਨੂੰ ਸ਼ਹੀਦ ਹੋਣ ਲਈ ਤੋਰ ਕੇ ਵਾਹਿਗੁਰੂ ਜੀ ਦਾ ਧੰਨਵਾਦ ਕੀਤਾ ਹੈ।"

ਪੱਤਰਕਾਰ ਸਿੱਖ ਧਰਮ ਦੀ ਕੁਰਬਾਨੀ ਦਾ ਜਜ਼ਬਾ ਵੇਖ ਕੇ ਹੈਰਾਨ ਸਨ ਕਿ ਗੁਰੂ ਦੇ ਸਿੰਘ ਫਾਂਸੀ ਨੂੰ ਕਿਵੇਂ ਮਖੌਲ ਕਰ ਰਹੇ ਹਨ।

ਬੀ.ਬੀ.ਸੀ. ਲੰਡਨ ਦੀ ਰੇਡੀਓ ਰਿਪੋਰਟ ਵਿਚ ਵਿਸ਼ਵ ਪ੍ਰਸਿੱਧ ਪੱਤਰਕਾਰ ਮਾਰਕਟੱਲੀ ਕਹਿ ਰਿਹਾ ਸੀ ਕਿ ਮੈਂ ਸਿੱਖ ਇਤਿਹਾਸ ਵਿਚ ਸਿੱਖਾਂ ਦੀ ਚੜ੍ਹਦੀ ਕਲਾ ਤੇ ਬੇਖ਼ੌਫ਼ੀ ਬਾਰੇ ਪੜ੍ਹਿਆ ਸੀ ਪਰ ਅੱਜ ਅੱਖੀਂ ਵੀ ਵੇਖ ਲਿਆ ਹੈ ਕਿ ਸ਼ਹੀਦ ਸਿੰਘਾਂ ਦੀ ਆਤਮਾ ਮੌਤ ਦਾ ਸਤਿਕਾਰ ਕਰਦੀ ਹੈ ਪਰ ਮੌਤ ਉਨ੍ਹਾਂ ਤੋਂ ਕੰਬਦੀ ਹੈ ਤੇ ਵਿਰੋਧੀ ਹਾਕਮ ਸਹਿਮ ਜਾਂਦੇ ਹਨ।

ਸ਼ਹੀਦ ਸਿੰਘਾਂ ਦੀ ਸ਼ਹਾਦਤ ਆਪਣੀ ਕੌਮ ਨੂੰ ਚੜ੍ਹਦੀ ਕਲਾ ਵਿਚ ਜ਼ਿੰਦਾ ਰਹਿਣ, ਬਦੀ ਤੇ ਬੇਇਨਸਾਫ਼ੀ ਵਿਰੁੱਧ ਸੰਘਰਸ਼ ਕਰਨ ਲਈ ਪ੍ਰੇਰਦੀ ਹੈ, ਬਲ ਦਿੰਦੀ ਹੈ। ਇਹ ਸੱਚ ਹੈ ਕਿ ਸਿੱਖੀ ਵਿਚ ਸਭ ਤੋਂ ਉੱਚਾ ਰੁਤਬਾ ਪ੍ਰਵਾਨ ਚੜ੍ਹਦੀ ਸ਼ਹੀਦੀ ਹੈ। ਸਿੰਘ ਸ਼ਹੀਦ ਹੋ ਕੇ ਮੌਤ ਉੱਤੇ ਵੀ ਫਤਹਿ ਪਾ ਲੈਂਦਾ ਹੈ। ਮੌਤ ਉਸਨੂੰ ਮਾਰ ਨਹੀਂ ਸਕਦੀ। ਗੁਰਬਾਣੀ ਦਾ ਫੁਰਮਾਨ ਹੈ-

**ਮਰਣੁ ਮੁਣਸਾ ਸੂਰਿਆ ਹੱਕ ਹੈ,**
**ਜੋ ਹੋਇ ਮਰਨਿ ਪਰਵਾਣੋ॥**

6 ਜਨਵਰੀ 1989 ਨੂੰ ਮੋਹਲੇਧਾਰ ਵਰਖਾ ਹੋ ਰਹੀ ਸੀ। ਕੁਦਰਤ ਭਾਈ ਸਤਵੰਤ ਸਿੰਘ ਤੇ ਭਾਈ ਕੇਹਰ ਸਿੰਘ ਨੂੰ ਸ਼ਰਧਾ ਦੇ ਫੁਲ ਭੇਟ ਕਰ ਰਹੀ ਸੀ। ਸਮੁੱਚੀ ਕੌਮ ਦੀਆਂ ਭਾਵਨਾਵਾਂ ਦੋਵਾਂ ਸਿੰਘਾਂ ਨਾਲ ਜੁੜੀਆਂ ਹੋਈਆਂ ਸਨ। ਦੋਵਾਂ ਸਿੰਘਾਂ ਨੇ ਸਿੱਖ ਕੌਮ ਦੇ ਸਿਰ ਚੜ੍ਹੇ ਕਰਜ਼ੇ ਦੇ ਦੁਖਾਂ ਦੀ

-ਮਨਿੰਦਰ ਸਿੰਘ ਬਾਜਾ

# ਸਤਵੰਤ ਸਿੰਘ ਦੇ ਦੋਸਤ ਹਰਜਿੰਦਰ ਸਿੰਘ ਦੀਆਂ ਅਭੁੱਲ ਯਾਦਾਂ ਵਿੱਚੋਂ?


ਸ਼ਹੀਦ ਭਾਈ ਸਤਵੰਤ ਸਿੰਘ

ਸਤਵੰਤ ਸਿੰਘ ਭਾਵੇਂ ਬੇਹੱਦ ਬੇਪਰਵਾਹ ਸੁਭਾਅ ਦਾ ਸੀ, ਪਰੰਤੂ ਪੰਜਾਬ ਦੀ ਧਰਤੀ 'ਤੇ ਦਿੱਲੀ ਦੀਆਂ ਕਹਿਰੀ, ਜ਼ੁਲਮੀ ਹਵਾਵਾਂ ਨੇ ਅਤੇ ਜੂਨ 1984 ਦੇ ਖ਼ੂਨੀ ਘਲੂਘਾਰੇ, ਹਿੰਦ ਸਰਕਾਰ ਵੱਲੋਂ ਸਿੱਖਾਂ ਦੇ ਧਾਰਮਿਕ ਸਥਾਨ ਸ੍ਰੀ ਹਰਮਿੰਦਰ ਸਾਹਿਬ ਦੀ ਹਦੂਦ ਅੰਦਰ ਕੀਤੇ ਗਏ ਵਹਿਸ਼ੀ ਕਤਲੇਆਮ ਅਤੇ ਸਿੱਖਾਂ ਦੇ ਢਾਹੇ ਗਏ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸੰਤ ਜਰਨੈਲ ਸਿੰਘ ਖ਼ਾਲਸਾ ਦੀ ਸਿੱਖੀ ਸਵੈਮਾਨ ਦੀ ਬਹਾਲੀ ਖ਼ਾਤਰ, ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਕਾਇਮ ਰੱਖਦਿਆਂ ਮਰਦਾਨਗੀ ਅਤੇ ਸੂਰਬੀਰਤਾ ਦੀਆਂ ਸਿਖਰਾਂ ਨੂੰ ਛੂੰਹਦੀ ਲਾਸਾਨੀ ਸ਼ਹਾਦਤ ਨੇ ਉਸ ਨੂੰ ਜੁਝਾਰੂ ਖ਼ਾਲਸਾਈ ਰਵਾਇਤਾਂ ਦਾ ਪਾਂਧੀ ਬਣਾ ਦਿੱਤਾ ਸੀ। ਉਸ ਦੇ ਹਿਰਦੇ ਅੰਦਰ ਜੁਝਾਰੂ ਖ਼ਾਲਸਾਈ ਜਜ਼ਬਾ ਠਾਠਾਂ ਮਾਰਦਾ ਸੀ। ਸਤਵੰਤ ਸਿੰਘ ਸਿੱਖੀ ਵਿਰੁੱਧ ਹੁਣ ਇੱਕ ਵੀ ਬੋਲ ਬਰਦਾਸ਼ਤ ਨਹੀਂ ਸੀ ਕਰ ਸਕਦਾ।

ਸਤਵੰਤ ਸਿੰਘ ਦਾ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਦੋਧਾਲਾ-ਤਲਵੰਡੀ ਦਸੌਂਧਾ ਦਾ ਗੱਭਰੂ ਹਰਜਿੰਦਰ ਸਿੰਘ ਦੋਸਤ ਸੀ। ਦੋਵੇਂ ਇੱਕੋ ਜਿਹੇ ਸੋਹਣੇ ਤੇ ਜਵਾਨ ਸਨ। ਦੋਵਾਂ ਦੇ ਨਿੱਘੇ ਸੁਭਾਅ ਅਤੇ ਵਿਚਾਰਾਂ ਨੇ ਸਕੇ ਭਰਾਵਾਂ ਵਰਗਾ ਪਿਆਰ ਬਣਾ ਦਿੱਤਾ ਸੀ। ਸਤਵੰਤ ਸਿੰਘ, ਦਿੱਲੀ ਪੁਲੀਸ ਦਾ ਜਵਾਨ, ਪ੍ਰਧਾਨ ਮੰਤਰੀ ਦੀ ਸੁਰੱਖਿਆ ਗ਼ਾਰਦ ਵਿੱਚ ਡਿਊਟੀ ਕਰ ਰਿਹਾ ਸੀ ਅਤੇ ਨਾਲ਼ ਹੀ ਖੇਡਾਂ ਦਾ ਸ਼ੌਕੀਨ ਅਤੇ ਦਿੱਲੀ ਵਿੱਚ ਉਸਤਾਦ ਹਨੂਮਾਨ ਦੇ ਕੁਸ਼ਤੀ ਅਖਾੜੇ ਵਿੱਚ ਕਰਤਾਰ ਸਿੰਘ ਪਹਿਲਵਾਨ, ਗੁਰਮਿੰਦਰ ਸਿੰਘ ਪਹਿਲਵਾਨਾਂ ਤੋਂ ਕੁਸ਼ਤੀ ਸਿੱਖਦਾ ਸੀ।

ਉਸਤਾਦ ਹਨੂਮਾਨ ਦੇ ਅਖਾੜੇ ਜਾਂਦਿਆਂ ਹੀ ਸਤਵੰਤ ਸਿੰਘ ਦੀ ਦਿੱਲੀ ਵਿੱਚ ਟੈਕਸੀ ਚਲਾਉਂਦੇ ਪੰਜਾਬੀ ਸਿੱਖ ਗੱਭਰੂ ਹਰਜਿੰਦਰ ਸਿੰਘ ਨਾਲ਼ ਜਾਣ-ਪਛਾਣ ਹੋਈ ਸੀ, ਜਿਹੜੀ ਦੋਸਤੀ ਅਤੇ ਫਿਰ ਭਰਾਵਾਂ ਵਰਗੇ ਪਿਆਰ ਤਕ ਪਹੁੰਚ ਗਈ ਸੀ। ਹੋਰ ਟੈਕਸੀਆਂ ਵਾਲ਼ੇ ਵੀ ਹਰਜਿੰਦਰ ਸਿੰਘ ਦਾ ਦੋਸਤ ਹੋਣ ਦੇ ਨਾਤੇ ਸਤਵੰਤ ਤੋਂ ਕਿਰਾਇਆ ਨਹੀਂ ਸੀ ਲੈਂਦੇ। ਸਤਵੰਤ ਜਿਸ ਮਰਜ਼ੀ ਟੈਕਸੀ 'ਤੇ ਚੜ੍ਹ ਜਾਵੇ, ਉੱਤਰ ਜਾਵੇ, ਉਹ ਅਜ਼ਾਦ ਸੀ। ਹਰਜਿੰਦਰ ਸਿੰਘ ਰਾਤ ਨੂੰ ਟੈਕਸੀ ਤੋਂ ਵਾਪਸ ਆ ਕੇ ਆਪਣੀ ਰੋਟੀ ਪਾਣੀ ਦਾ ਆਹਰ ਕਰਦਾ ਤਾਂ ਸਤਵੰਤ ਵੀ ਆ ਦਰਸ਼ਨ ਦੇਂਦਾ। ਇਕੱਠੇ ਗੱਪਾਂ ਮਾਰਦੇ, ਰੋਟੀ ਬਣਾਉਂਦੇ, ਖਾਂਦੇ-ਪੀਂਦੇ, ਹੱਸਦੇ-ਖੇਡਦੇ ਦਿੱਲੀ ਵਿੱਚ ਵੀ ਪੇਂਡੂ ਮਾਹੌਲ ਸਿਰਜ ਲੈਂਦੇ ਸਨ।

ਸਤੰਬਰ ਦਾ ਮਹੀਨਾ ਸੀ, ਕੁਝ ਗਰਮੀ ਵੀ ਘਟ ਰਹੀ ਸੀ, ਸਤਵੰਤ ਸਿੰਘ ਨੇ ਟੀ-ਸ਼ਰਟ ਪਾਈ ਹੋਈ ਸੀ ਤੇ ਨੰਗੇ ਸਿਰ ਸੀ। ਉਸ ਦੀ ਸਿੱਖ ਹੋਣ ਦੀ ਪਛਾਣ ਕਰਨੀ ਔਖੀ ਸੀ। ਉਹ ਪਹਿਲਵਾਨਾਂ ਦੇ ਅਖਾੜੇ ਤੋਂ ਟੈਂਪੂ 'ਤੇ ਸਵਾਰ ਹੋ ਕੇ ਆ ਰਿਹਾ ਸੀ। ਟੈਂਪੂ 'ਤੇ ਸਵਾਰੀਆਂ ਲੋੜ ਤੋਂ ਵਧ ਆਸੇ ਪਾਸੇ ਲਮਕੀਆਂ ਹੋਈਆਂ ਸਨ। ਇੱਕ ਬਜ਼ੁਰਗ ਸਿੱਖ ਵੀ ਸਵਾਰ ਸੀ ਅਤੇ ਇੱਕ 35 ਕੁ ਸਾਲਾਂ ਦਾ ਗੰਜਾ, ਮੋਨਾ, ਹੱਟਾ-ਕੱਟਾ ਸ਼ਖ਼ਸ ਵੀ, ਜਿਸ ਨੇ ਸਿਗਰਟ ਲਾਈ ਹੋਈ ਸੀ ਤੇ ਸਿਗਰਟ ਦਾ ਸੂਟਾ ਲਾ ਕੇ ਧੂੰਆਂ ਸਵਾਰੀਆਂ ਵੱਲ ਛੱਡ ਰਿਹਾ ਸੀ। ਬਜ਼ੁਰਗ ਸਿੱਖ ਨੇ ਇਸ ਦਾ ਬੁਰਾ ਮਨਾਇਆ ਤੇ ਕਿਹਾ "ਬਾਊ ਜੀ, ਸਿਗਰਟ ਬੰਦ ਕਰੋ, ਸਾਨੂੰ ਕਿਉਂ ਪਰੇਸ਼ਾਨ ਕਰ ਰਹੇ ਹੋ?"

ਅੱਗੋਂ ਹੱਟਾ-ਕੱਟਾ ਬਾਊ, ਮੂੰਹ ਮਰੋੜਦਿਆਂ ਤੇ ਇੱਕ ਹੋਰ ਸੂਟਾ ਲਾ ਕੇ ਬਜ਼ੁਰਗ ਸਿੱਖ ਵੱਲ ਧੂੰਆਂ ਛੱਡਦਾ ਹੋਇਆ ਬੜੇ ਹੰਕਾਰ ਵਿੱਚ ਬੋਲਿਆ, "ਹੂੰ-ਹੂੰ ਯੇ ਹਮਾਰੀ ਦਿੱਲੀ ਰਾਜਧਾਨੀ ਹੈ, ਭਿੰਡਰਾਂਵਾਲ਼ੇ ਆਤੰਕਵਾਦੀ ਕਾ ਪੰਜਾਬ ਨਹੀਂ ਹੈ। ਯਹਾਂ ਹਮ ਕੋ ਕੋਈ ਨਹੀਂ ਰੋਕ ਸਕਤਾ, ਮੁਝੇ ਰੋਕਨੇ ਕੀ ਕੋਸ਼ਿਸ਼ ਮਤ ਕਰਨਾ, ਨਹੀਂ ਤੋ ਭਿੰਡਰਾਂਵਾਲ਼ੇ ਕਾ ਸਾਥੀ ਕਹਿ ਕਰ ਥਾਨੇ ਮੇਂ ਬੰਦ ਕਰ ਦੂੰਗਾ। ਬਾਦ ਮੇਂ ਪਛਤਾਨਾ ਪੜੇਗਾ। ਅਰੇ ਭਿੰਡਰਾਂਵਾਲ਼ੇ ਕੇ ਸਿੱਖੜੇ, ਹਮ ਦਿੱਲੀ ਪੁਲੀਸ ਕਾ ਥਾਣੇਦਾਰ ਹੂੰ ਸਮਝੇ।"

ਬਜ਼ੁਰਗ ਸਿੱਖ ਨੇ ਤਾਂ ਸਿਰਫ ਸਿਗਰਟ ਨਾ ਪੀਣ ਲਈ ਕਿਹਾ ਸੀ, ਪਰ ਹੱਟਾ-ਕੱਟਾ ਮੋਨਾ ਲਾਲ਼ਾ ਇੱਕੋ ਸਾਹ ਨਫ਼ਰਤ ਵਿੱਚ ਸਿੱਖ (ਬਜ਼ੁਰਗ) ਨੂੰ ਕਈ ਕੁਝ ਬੋਲ ਗਿਆ। ਸਤਵੰਤ ਸਿੰਘ ਨੂੰ ਸਿੱਖੀ ਵਿਰੋਧੀ ਅਤੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲ਼ੇ ਦਾ ਨਾਂ ਲੈ ਕੇ ਵਰਤੀ ਸ਼ਬਦਾਵਲੀ ਨੇ ਹਲੂਣਿਆ- 'ਸਤਵੰਤ, ਇਹ ਸਿੱਖ ਤਾਂ ਬਜ਼ੁਰਗ ਆ। ਤੂੰ ਤਾਂ ਗੱਭਰੂ ਏਂ, ਦਿਲ ਵਿੱਚ ਸਿੱਖ ਕੌਮ ਦੇ ਸਿਰੋਂ ਕਰਜ਼ਾ ਲਾਹੁਣ ਦੀ ਰੀਝ ਰੱਖਦੈਂ। ਜੇ ਤੇਰੇ ਸਾਮ੍ਹਣੇ ਤੇਰੇ ਬਜ਼ੁਰਗਾਂ ਦੀ ਇੱਕ ਸਿੱਖ ਵਿਰੋਧੀ ਬੇਇੱਜ਼ਤੀ ਕਰੇ ਤਾਂ, ਤੂੰ ਇਸਨੂੰ ਮਜ਼ਾ ਨਾ ਚਖਾਵੇਂ ਲਾਹਣਤ ਹੈ ਤੇਰੀ ਜਵਾਨੀ 'ਤੇ।'

ਪਹਿਲਾਂ ਤਾਂ ਸਤਵੰਤ ਦੇ ਡੌਲ਼ੇ ਫ਼ਰਕੇ ਤੇ ਉਸ ਮੁੱਕਾ ਵੱਟਿਆ ਕਿ 'ਮੁੱਕਾ ਮਾਰ ਕੇ, ਇਸ ਵੱਡੇ ਥਾਣੇਦਾਰ ਦੇ ਦੰਦ ਭੰਨ ਕੇ ਥ੍ਰੀ-ਵੀਲ੍ਹਰ ਤੋਂ ਹੇਠਾਂ ਸੁੱਟ ਦੇਵਾਂ ਫਿਰ ਸੋਚਿਆ, 'ਨਹੀਂ, ਇਸ ਨੂੰ ਇਕੱਲੇ ਨੂੰ ਸਬਕ ਸਿਖਾਉਣੈਂ। ਪੁੱਛ ਕੇ, ਏਥੇ ਛੇੜ ਛੇੜੀ ਤਾਂ ਫਸ ਜਾਊਂ। ਇਹ ਕਿਹੜਾ ਚੋਟੀ ਦਾ ਆ।'

ਸਤਵੰਤ ਸਿੰਘ ਨੇ ਜਿੱਥੇ ਉੱਤਰਨਾ ਸੀ, ਨਾ ਉੱਤਰਿਆ। ਅੱਗੇ ਜਾ ਕੇ ਜਦੋਂ ਹੰਕਾਰਿਆ ਹੱਟਾ-ਕੱਟਾ ਥਾਣੇਦਾਰ ਉੱਤਰਿਆ ਤਾਂ ਸਤਵੰਤ ਵੀ ਥ੍ਰੀ-ਵੀਲਰ 'ਚੋਂ ਉੱਤਰ ਕੇ ਨਾਲ਼ ਤੁਰ ਪਿਆ। ਅੱਗੇ ਪਾਰਕ ਆਇਆ ਤਾਂ ਸਤਵੰਤ ਕਹਿਣ ਲੱਗਾ, "ਲਾਲ਼ਾ ਜੀ! ਆਪ ਤੋ ਕਮਾਲ ਕੇ ਆਦਮੀ ਹੋ...ਏਕ ਸਿੱਖ ਕੋ ਦਬਕਾਇਆ, ਫਿਰ ਨਹੀਂ ਬੋਲਾ?"

ਤਾਂ ਉਸ ਨੇ ਚਿਹਰੇ 'ਤੇ ਮੁਸਕਰਾਹਟ ਲਿਆਉਂਦੇ ਕਿਹਾ, "ਹੂੰ... ਅਰੇ ਬਈਆ ਮੈਨੇ ਠੀਕ ਕਹਾ ਨਾ! ਆਗੇ ਸੇ ਕਭੀ ਯੇਹ ਸਿੱਖ ਕਿਸੀ ਕੋ ਸਿਗਰਟ ਪੀਨੇ ਸੇ ਨਹੀਂ ਰੋਕੇਗਾ।"

"ਲਾਲ਼ਾ ਜੀ, ਮੈਂ ਆਪਕੇ ਸਾਥ ਸੜਕ ਸੇ ਏਕ ਤਰਫ਼ ਹੋ ਕੇ ਭੇਤ ਕੀ ਬਾਤ ਕਰਨਾ ਚਾਹਤਾ ਹੂੰ?" ਸਤਵੰਤ ਸਿੰਘ ਨੇ ਕਿਹਾ।

"ਠੀਕ ਹੈ!" ਕਹਿ ਕੇ ਉਹ ਲਾਲ਼ਾ ਪਾਰਕ ਵਿੱਚ ਚਲਾ ਗਿਆ।

ਸਤਵੰਤ ਕਹਿੰਦਾ- "ਲਾਲ਼ਾ ਜੀ, ਮੈਨੇ ਸੁਨਾ ਹੈ ਕਿ ਸਿੱਖੋਂ ਕਾ ਭਿੰਡਰਾਂਵਾਲ਼ਾ ਜ਼ਿੰਦਾ ਹੈ?"

"ਅਰੇ ਬਈਆ ਤੁਮ ਨਹੀਂ ਜਾਨਤੇ ਕਿ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਕੇ ਸਖ਼ਤ ਹੁਕਮੋਂ ਕੀ ਪਾਲਣਾ ਕਰ ਕੇ ਫ਼ੌਜੀ ਜਵਾਨੋਂ ਨੇ ਭਿੰਡਰਾਂਵਾਲ਼ਾ ਤੋਂ ਕਿਆ, ਏਕ ਭੀ ਸਿੱਖੜੇ ਕੋ ਸਵਰਨ ਮੰਦਰ ਮੇਂ ਜ਼ਿੰਦਾ ਨਹੀਂ ਛੋੜਾ, ਭਿੰਡਰਾਂਵਾਲ਼ਾ ਕੈਸੇ ਭਾਗ ਸਕਤਾ ਥਾ?"

"ਲਾਲ਼ਾ ਜੀ ਹਮ ਆਪ ਕੋ ਸੰਤ ਭਿੰਡਰਾਂਵਾਲ਼ੇ ਕੇ ਦਰਸ਼ਨ ਕਰਾ ਸਕਤੇ ਹੈਂ!" ਸਤਵੰਤ ਕਹਿੰਦਾ।

ਲਾਲ਼ਾ ਸੋਚਾਂ ਵਿੱਚ ਪੈ ਗਿਆ ਕਿ ਭਿੰਡਰਾਂਵਾਲ਼ਾ ਤਾਂ ਫ਼ੌਜ ਨੇ ਮਾਰ ਦਿੱਤਾ ਸੀ, ਇਹ ਮੈਨੂੰ ਕਿਹੜੇ ਭਿੰਡਰਾਂਵਾਲ਼ੇ ਦੇ ਦਰਸ਼ਨ ਕਰਵਾਉਣ ਦੀ ਗੱਲ ਕਰ ਰਿਹਾ ਹੈ?

"ਅਰੇ ਬਈਆ, ਜਿਸ ਕੋ ਹਕੂਮਤ ਨੇ ਮਾਰ ਦੀਯਾ ਹੈ, ਉਸ ਕੇ ਦਰਸ਼ਨ ਕੈਸੇ ਕਰਾਏਗਾ?"

ਸਤਵੰਤ ਸਿੰਘ ਨੇ ਆਪਣੇ ਮਜ਼ਬੂਤ ਹੱਥਾਂ ਨਾਲ਼ ਲਾਲ਼ੇ ਨੂੰ ਫੜ ਲਿਆ ਤੇ ਪਹਿਲਵਾਨੀ ਢੰਗ ਨਾਲ਼ ਕੋਡਾ ਕਰ ਕੇ ਧੌਣ 'ਤੇ ਪੈਰ ਰੱਖ ਲਿਆ ਤੇ ਇੱਕ ਗੋਡੀ ਸਿਰ ਵੱਲ ਨੂੰ ਖਿੱਚ ਕੇ ਖੱਬੇ


ਭਾਈ ਹਰਜਿੰਦਰ ਸਿੰਘ

ਹੱਥ ਨਾਲ ਫੜ ਲਈ ਤੇ ਸੱਜੇ ਹੱਥ ਆਪਣੀ ਪੰਜਾਬੀ ਜੁੱਤੀ ਜਿਹੜੀ ਕਿ ਹਰਜਿੰਦਰ ਦੀ ਸੀ ਤੇ ਇੱਕ ਦਿਨ ਪਹਿਲੇ ਹੀ ਪੈਰੀਂ ਪਾਈ ਸੀ, ਦੇ ਨਾਲ ਬਾਬੂ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ।

ਸਤਵੰਤ ਨੇ ਉਸ ਨੂੰ ਪੁੱਛਿਆ- "ਲਾਲਾ ਜੀ, ਹੋ ਗਏ ਦਰਸ਼ਨ ਭਿੰਡਰਾਂਵਾਲੇ ਕੇ?"

ਉਹ ਕੁਝ ਨਾ ਬੋਲ ਸਕਿਆ।

ਸਤਵੰਤ ਕਹਿੰਦਾ- "ਲਾਲਾ! ਤੈਨੂੰ ਪੱਕਾ ਪਰਮਟ ਦੇ ਦੇਵਾਂ, ਸਾਰੀ ਉਮਰ ਭਿੰਡਰਾਂਵਾਲੇ ਦੇ ਦਰਸ਼ਨ ਕਰਿਆ ਕਰੀਂ।"

ਸਤਵੰਤ ਨੇ ਲਾਲੇ ਦੇ ਮੂੰਹ 'ਤੇ ਨੱਕ ਉੱਤੇ ਮੁੱਕਾ ਮਾਰਿਆ, ਜਿਸ ਨਾਲ ਨੱਕ ਦੀ ਹੱਡੀ ਟੁੱਟ ਗਈ ਤੇ ਨੱਕ ਵਿੱਚੋਂ ਲਹੂ ਵਗਣ ਲੱਗ ਪਿਆ।

ਸਤਵੰਤ ਸਿੰਘ ਲਾਲੇ ਦੀ ਭੁਗਤ ਸਵਾਰ ਕੇ ਕਹਿੰਦਾ- "ਜਦੋਂ ਵੀ ਸ਼ੀਸ਼ੇ ਵਿੱਚ ਮੂੰਹ ਵੇਖਿਆ ਕਰੇਂਗਾ, ਓਦੋਂ ਭਿੰਡਰਾਂਵਾਲੇ ਦੇ ਦਰਸ਼ਨ ਹੋਇਆ ਕਰਨਗੇ।"

ਇਸ ਤਰ੍ਹਾਂ ਸਤਵੰਤ ਸਿੰਘ ਬਾਬੂ ਨੂੰ 'ਭਿੰਡਰਾਂਵਾਲੇ ਦੇ ਦਰਸ਼ਨ' ਕਰਾ ਕੇ ਅਤੇ ਸਿੱਖੀ ਵਿਰੁੱਧ ਬੋਲਾਂ ਦਾ ਮਜ਼ਾ ਚਖਾ ਕੇ ਫ਼ਰਾਰ ਹੋ ਗਿਆ। ਲਾਲਾ ਨੇੜੇ ਥਾਣੇ ਵਿੱਚ ਆਪਣੀ ਹੋਈ ਮਾਰ-ਕੁਟਾਈ ਦੀ ਰਿਪੋਰਟ ਲਿਖਾ ਰਿਹਾ ਸੀ ਕਿ 'ਇੱਕ ਲੰਬੇ ਪੰਜਾਬੀ ਨੇ ਮੁਝੇ ਪੀਟਾ ਹੈ, ਉਸ ਕੋ ਪਕੜ ਕਰ ਸਖ਼ਤ ਸਜ਼ਾ ਦੀ ਜਾਏ।'

ਦਿੱਲੀ ਦੀਆਂ ਅਖ਼ਬਾਰਾਂ ਵਿੱਚ ਖ਼ਬਰ ਛਪੀ ਕਿ ਇੱਕ ਪੰਜਾਬੀ ਨੌਜਵਾਨ ਨੇ ਦਿੱਲੀ ਪੁਲੀਸ ਦੇ ਇੱਕ ਥਾਣੇਦਾਰ ਨੂੰ ਕੁਟਾਪਾ ਚਾੜ੍ਹਿਆ।

ਉਸ ਲਾਲੇ ਦੀ ਮਾਰ-ਕੁਟਾਈ ਤੋਂ ਬਾਅਦ ਸਤਵੰਤ ਦੋ-ਤਿੰਨ ਦਿਨ ਦੋਸਤ ਹਰਜਿੰਦਰ ਸਿੰਘ ਦੇ ਘਰ ਨਾ ਗਿਆ। ਹਰਜਿੰਦਰ ਸਿੰਘ ਦਿਲ ਵਿੱਚ ਸੋਚੇ ਕਿ ਅੱਗੇ ਤਾਂ ਸਤਵੰਤ ਆ ਹੀ ਜਾਂਦਾ ਸੀ, ਪਤਾ ਨਹੀਂ ਕੀ ਗੱਲ, ਆਇਆ ਨਹੀਂ। ਪਿੰਡ ਨੂੰ ਚਲਾ ਗਿਆ ਹੋਣੈ।

ਫਿਰ ਇੱਕ ਦਿਨ ਹਰਜਿੰਦਰ ਰੋਟੀ ਬਣਾ ਰਿਹਾ ਸੀ, ਸਤਵੰਤ ਨੇ ਆ ਦਰਸ਼ਨ ਦਿੱਤੇ। ਜੱਫੀ ਪਾ ਕੇ ਮਿਲਿਆ। ਹਰਜਿੰਦਰ ਨੇ ਪੁੱਛਿਆ- "ਸਤਵੰਤ! ਤਿੰਨ ਦਿਨ ਹੋ ਗਏ ਆਇਆ ਨਹੀਂ ਤੂੰ, ਮੈਂ ਸੋਚ ਰਿਹਾ ਸੀ ਕੱਲ੍ਹ ਨੂੰ ਜਾਵਾਂਗਾ ਸਤਵੰਤ ਦਾ ਪਤਾ ਕਰਨ, ਕਿਤੇ ਪੰਜਾਬ ਨੂੰ ਨਾ ਚਲਾ ਗਿਆ ਹੋਵੇ।"

ਸਤਵੰਤ ਨੇ ਜਵਾਬ ਦਿੱਤਾ- "ਹਰਜਿੰਦਰ, ਮੇਰਾ ਤਿੰਨ ਕੁ ਦਿਨ ਹੋਏ ਇੱਕ ਲਾਲੇ ਨਾਲ ਝਗੜਾ ਹੋ ਗਿਆ ਸੀ ਥ੍ਰੀ-ਵ੍ਹੀਲਰ 'ਤੇ ਜਾਂਦਿਆਂ...।"

ਤੇ ਸਤਵੰਤ ਨੇ ਸਾਰੀ ਗੱਲ ਸੁਣਾ ਕੇ ਕਿਹਾ:

"ਆਹ ਤੇਰੇ ਖੁੱਸੇ ਦਾ ਛਿੱਤਰ ਲਾਲੇ ਨੂੰ ਕੁੱਟਦਿਆਂ ਈ ਟੁੱਟ ਗਿਆ। ਉਸ ਲਾਲੇ ਨੇ ਥਾਣੇ ਵਿੱਚ ਰਿਪੋਰਟ ਲਿਖਵਾ ਦਿੱਤੀ, ਪਰਸੋਂ ਦੀ ਅਖ਼ਬਾਰ ਵਿੱਚ ਖ਼ਬਰ ਵੀ ਲੱਗੀ ਸੀ, ਮੈਂ ਇਸ ਕਰਕੇ ਦੋ ਦਿਨ ਨਹੀਂ ਆਇਆ।"

ਦੋਵੇਂ ਦੋਸਤ ਨਾਲੇ ਰੋਟੀ ਖਾਂਦੇ ਰਹੇ ਤੇ ਨਾਲੇ ਹੋਈਆਂ ਬੀਤੀਆਂ ਨਿੱਕੀਆਂ-ਮੋਟੀਆਂ ਗੱਲਾਂ ਕਰਦੇ ਰਹੇ। ਪੁਲੀਸ ਘਟਨਾ ਦੇ ਦੋਸ਼ੀ ਤਕ ਪੁੱਜਣ ਵਿੱਚ ਅਸਫਲ ਹੀ ਰਹੀ।

ਇਸ ਕਾਂਡ ਤੋਂ ਸਤਵੰਤ ਸਿੰਘ ਦੇ ਹਿਰਦੇ ਅੰਦਰ ਸੰਤ ਭਿੰਡਰਾਂਵਾਲਿਆਂ ਪ੍ਰਤੀ ਅਥਾਹ ਸਤਿਕਾਰ ਤੇ ਪਿਆਰ ਦਾ ਪਤਾ ਲੱਗਦਾ ਸੀ।

ਪਿੰਡ ਮੁਸਤਫਾਬਾਦ (ਨੇੜੇ ਸਰਹੰਦ) ਦੇ ਜੰਮਪਲ ਸ. ਆਤਮਾ ਸਿੰਘ ਦੇ ਘਰ ਸਰਦਾਰਨੀ ਸ਼ਾਮ ਕੌਰ ਦੀ ਕੁੱਖੋਂ ਜਨਮੇਂ ਪੂਰਨ ਗੁਰਸਿੱਖ ਸ: ਕਿਹਰ ਸਿੰਘ, ਜੋ ਦਿੱਲੀ ਰਾਜਧਾਨੀ ਵਿੱਚ ਹੀ ਨੌਕਰੀ ਕਰਦਾ ਸੀ, ਉਸ ਬਹਾਦਰ ਗੁਰਸਿੱਖ ਦੀ ਪ੍ਰੇਰਨਾ ਸਦਕਾ ਭਾਈ ਬੇਅੰਤ ਸਿੰਘ ਜੋ ਦਿੱਲੀ ਪੁਲੀਸ ਵਿੱਚ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੀ ਸੁਰੱਖਿਆ ਵਿੱਚ



ਇੰਸਪੈਕਟਰ ਸੀ, ਜੂਨ 1984 ਵਿੱਚ ਸ੍ਰੀ ਹਰਮਿੰਦਰ ਸਾਹਿਬ ਉੱਪਰ ਵਰਤਾਏ ਹਿੰਦ ਸਰਕਾਰ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੇ ਹੁਕਮਾਂ ਉੱਤੇ ਖ਼ੂਨੀ ਘੱਲੂਘਾਰੇ ਦਾ ਬਦਲਾ ਲੈਣ ਲਈ ਤਿਆਰ ਹੋਇਆ। ਦੋਵੇਂ ਸ੍ਰੀ ਹਰਮਿੰਦਰ ਸਾਹਿਬ ਅੰਮ੍ਰਿਤਸਰ ਪਹੁੰਚੇ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਤਬਾਹੀ ਵੇਖੀ, ਸ੍ਰੀ ਹਰਮਿੰਦਰ ਸਾਹਿਬ ਦੀ ਪਵਿੱਤਰ ਇਮਾਰਤ ਗੋਲੀਆਂ ਨਾਲ ਛਲਨੀ ਹੋਈ ਵੇਖੀ, ਪਰਿਕਰਮਾਂ ਟੈਂਕਾਂ ਨਾਲ ਦਰੜੀਆਂ ਵੇਖੀਆਂ, ਸਰਾਂਵਾਂ ਦੇ ਅੰਦਰ ਜਿਉਂਦੇ ਗੁਰਸਿੱਖਾਂ ਦੇ ਸਾੜੇ ਜਾਣ ਵਾਲੀਆਂ ਥਾਂਵਾਂ ਵੇਖੀਆਂ, ਢੱਠੇ ਹੋਏ ਰਾਮਗੜ੍ਹੀਏ ਬੁੰਗੇ ਵੇਖੇ, ਹਜ਼ਾਰਾਂ ਸਿੰਘਾਂ-ਸਿੰਘਣੀਆਂ ਬੱਚਿਆਂ ਦੇ ਮਾਰੇ ਜਾਣ ਤੋਂ ਬਾਅਦ ਲਾਵਾਰਸ ਹੋਏ ਜੁੱਤੀ ਜੋੜੇ ਵੇਖੇ, ਖ਼ੂਨ ਨਾਲ ਭਿੱਜੇ ਖਿਲਰੇ ਕੱਪੜੇ ਵੇਖੇ ਤਾਂ ਸਤਵੰਤ ਸਿੰਘ, ਬੇਅੰਤ ਸਿੰਘ, ਕਿਹਰ ਸਿੰਘ ਨੇ ਪ੍ਰਣ ਕੀਤਾ ਕਿ 'ਹੇ ਅਕਾਲ ਪੁਰਖ ਵਾਹਿਗੁਰੂ! ਸੱਚੇ ਪਾਤਸ਼ਾਹ ਗੁਰੂ ਰਾਮਦਾਸ ਜੀ ! ਸੱਚੇ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਮਹਾਰਾਜ ਸ਼ਹੀਦਾਂ ਦੇ ਸਿਰਤਾਜ ! ਸਾਨੂੰ ਸ੍ਰੀ ਹਰਮਿੰਦਰ ਸਾਹਿਬ ਦੀ ਹਕੂਮਤ ਵੱਲੋਂ ਕੀਤੀ ਬੇਹੁਰਮਤੀ ਦਾ ਬਦਲਾ ਲੈਣ ਲਈ ਹੌਸਲਾ ਤੇ ਬਲ ਬਖ਼ਸ਼ੋ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਰਾਜ ਮੀਰੀ ਪੀਰੀ ਦੇ ਮਾਲਕ ! ਆਪ ਜੀ ਵੱਲੋਂ ਸੱਚੇ ਅਕਾਲ ਪੁਰਖ ਦੇ ਸਾਜੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਤਬਾਹੀ ਦਾ ਬਦਲਾ ਲੈਣ ਲਈ ਉੱਦਮ ਬਖ਼ਸ਼ੋ, ਅਸੀਂ ਦਿੱਲੀ ਦੇ ਜਰਵਾਣੇ ਤਖ਼ਤ ਦੀ ਮਾਲਕ ਨੂੰ ਖ਼ਤਮ ਕਰ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸ਼ਾਨ ਨੂੰ ਬਹਾਲ ਕਰ ਸਕੀਏ।'

ਸ. ਕਿਹਰ ਸਿੰਘ, ਬੇਅੰਤ ਸਿੰਘ, ਸਤਵੰਤ ਸਿੰਘ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਪ੍ਰਣ ਕਰ ਕੇ ਦਿੱਲੀ ਆਪਣੀਆਂ ਡਿਊਟੀਆਂ 'ਤੇ ਪਹੁੰਚੇ। ਆਪਣੇ ਮਿਥੇ ਨਿਸ਼ਾਨੇ, ਕੀਤੇ ਪ੍ਰਣ ਨੂੰ ਪੂਰਾ ਕਰਨ ਲਈ ਸ. ਕਿਹਰ ਸਿੰਘ ਦੀ ਪ੍ਰੇਰਨਾ ਸਦਕਾ ਸ. ਬੇਅੰਤ ਸਿੰਘ, ਉਸ ਦੀ ਪਤਨੀ ਬਿਮਲ ਕੌਰ ਅਤੇ ਸ: ਸਤਵੰਤ ਸਿੰਘ ਨੇ ਗੁਰਸਿੱਖੀ ਜੀਵਨ ਵਿੱਚ ਪ੍ਰਪੱਕ ਹੋਣ ਲਈ ਦਿੱਲੀ ਦੇ ਗੁਰਦੁਆਰਾ ਸਿੰਘ ਸਭਾ ਤੋਂ ਅੰਮ੍ਰਿਤ ਛਕਿਆ। ਸਤਵੰਤ ਸਿੰਘ ਅੰਮ੍ਰਿਤ ਛਕ ਕੇ ਸ਼ਾਮ ਨੂੰ ਹਨੇਰੇ ਹੋਏ, ਦੋਸਤ ਹਰਜਿੰਦਰ ਸਿੰਘ ਦੇ ਮਕਾਨ 'ਤੇ ਪਹੁੰਚਿਆ। ਹਰਜਿੰਦਰ ਸਿੰਘ ਟੈਕਸੀ ਲੈ ਕੇ ਵਾਪਸ ਆ ਗਿਆ ਸੀ ਤੇ ਰੋਟੀ ਪਕਾ ਰਿਹਾ ਸੀ। ਸਤਵੰਤ ਸਿੰਘ ਅੱਗੇ ਤਾਂ 'ਹੈਲੋ ਹਰਜਿੰਦਰ ਕੀ ਹਾਲ ਆ!' ਕਹਿ ਕੇ ਬੁਲਾਉਂਦਾ ਹੁੰਦਾ ਸੀ। ਅੱਜ, ਸਤਵੰਤ ਸਿੰਘ ਨੇ ਸਿਰ ਉੱਤੇ ਪੀਲੇ ਬਸੰਤੀ ਰੰਗ ਦਾ ਪਰਨਾ ਸਜਾਇਆ ਹੋਇਆ ਸੀ ਤੇ ਸ਼ਰਟ ਦੇ ਹੇਠਾਂ ਕਿਰਪਾਨ ਪਹਿਨੀ ਹੋਈ ਸੀ। ਅੱਜ ਸਤਵੰਤ ਸਿੰਘ ਨੇ ਸਿੱਖੀ ਜਜ਼ਬੇ ਨਾਲ ਆਉਂਦੇ ਸਾਰ 'ਵਾਹਿਗੁਰੂ ਜੀ ਕਾ ਖ਼ਾਲਸਾ,ਵਾਹਿਗੁਰੂ ਜੀ ਕੀ ਫ਼ਤਹਿ' ਗਜਾਈ। ਹਰਜਿੰਦਰ ਨੇ ਵੇਖਿਆ ਤਾਂ ਉਸ ਦੇ ਸਾਮ੍ਹਣੇ ਸਤਵੰਤ ਸਿੰਘ ਖੜ੍ਹਾ ਸੀ ਤੇ ਸਤਵੰਤ ਨੇ ਹਰਜਿੰਦਰ ਨੂੰ ਆਪਣੀ ਜੱਫ਼ੀ ਵਿੱਚ ਘੁੱਟ ਲਿਆ।

ਹਰਜਿੰਦਰ ਸਿੰਘ ਨੇ ਪੁੱਛਿਆ- "ਸੁਣਾ ਸਤਵੰਤ, ਹੋਰ ਕੀ ਹਾਲ ਹੈ?"

"ਸਤਵੰਤ ਨਹੀਂ, ਮੈਨੂੰ ਸਤਵੰਤ ਸਿੰਘ ਕਹਿ। ਮੈਂ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖ਼ਾਲਸੇ ਨੂੰ ਬਖ਼ਸ਼ਿਸ਼ ਕੀਤੀ ਹੋਈ ਪੰਜਾਂ ਪਿਆਰਿਆਂ ਤੋਂ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਹੈ। ਅੰਮ੍ਰਿਤ ਛਕ ਕੇ ਗੁਰੂ ਦਸਮੇਸ਼ ਪਿਤਾ ਜੀ ਦਾ ਸਿੰਘ ਸੱਜ ਗਿਆ ਹਾਂ।" ਸਤਵੰਤ ਸਿੰਘ ਨੇ ਪੂਰੇ ਜੋਸ਼ ਤੇ ਚੜ੍ਹਦੀ ਕਲਾ ਵਿੱਚ ਜਵਾਬ ਦਿੱਤਾ।

"ਮੈਂ ਜਾਣਦਾਂ ਤੈਨੂੰ! ਤੂੰ ਅੰਮ੍ਰਿਤ ਛਕਿਆ ਜਿਹੜਾ?"

ਹੁਣ ਤਕ ਹਰਜਿੰਦਰ ਨੂੰ ਸਤਵੰਤ ਸਿੰਘ ਦੇ ਅੰਮ੍ਰਿਤ ਛਕਣ ਬਾਰੇ ਯਕੀਨ ਨਹੀਂ ਸੀ ਆ ਰਿਹਾ। ਫਿਰ ਵੀ ਉਸ ਨੇ ਕਿਹਾ- "ਸਤਵੰਤ ਕਿਰਪਾਨ ਕਿੱਥੇ ਈ ਤੇਰੀ?"

"ਆਹ ਵੇਖ ਕਿਰਪਾਨ ਤੇ ਗਾਤਰਾ ਨਵਾਂ ਈ ਆ।" ਸ਼ਰਟ ਹੇਠੋਂ ਕਿਰਪਾਨ ਵਿਖਾਉਂਦਿਆਂ ਕਿਹਾ।

ਹਰਜਿੰਦਰ ਨੂੰ ਤਸੱਲੀ ਹੋ ਗਈ ਕਿ ਵਾਕਿਆ ਹੀ ਸਤਵੰਤ ਸਿੰਘ ਨੇ ਅੰਮ੍ਰਿਤ ਛਕ ਲਿਆ ਹੈ।

"ਸਤਵੰਤ ਰੋਟੀ ਤਾਂ ਤੂੰ ਵੀ ਖਾਣੀ ਹੋਣੀ ਆ ?"

"ਰੋਟੀ ਦੀ ਤਾਂ ਲੋੜ ਨਹੀਂ! ਗੁਰਦੁਆਰਾ ਸਾਹਿਬ ਤੋਂ ਅੰਮ੍ਰਿਤ ਛਕਿਆ ਤੇ ਬਾਬਿਆਂ ਦੇਗ ਵੀ ਬਹੁਤੀ ਛਕਾ ਦਿੱਤੀ, ਦੇਸੀ ਘਿਓ ਦਾ ਰੱਜਵਾਂ ਪ੍ਰਸ਼ਾਦ ਛਕਿਆ, ਹੁਣ ਤਾਂ ਕੋਈ ਗੁੰਜਾਇਸ਼ ਈ ਨਹੀਂ।" ਸਤਵੰਤ ਨੇ ਦੱਸਿਆ।

"ਅੰਦਰ ਸੇਬ ਪਏ ਆ ਚਾਕੂ ਨਾਲ ਉਹ ਕੱਟ ਕੇ ਖਾ ਲੈ?" ਹਰਜਿੰਦਰ ਸਿੰਘ ਨੇ ਸਤਵੰਤ ਸਿੰਘ ਨੂੰ ਕਿਹਾ।

ਸਤਵੰਤ ਸਿੰਘ ਕਹਿੰਦਾ- "ਮੈਂ ਪਿੰਡ ਗਿਆ ਸੀ। ਭਾਪਾ ਕਹਿੰਦਾ ਸੀ, ਹਰਜਿੰਦਰ ਨੂੰ ਆਖੀਂ ਮੈਨੂੰ ਮਿਲ ਜਾਵੇ। ਜਦੋਂ ਪਿੰਡ ਗਿਆ ਤਾਂ ਭਾਪੇ ਨੂੰ ਮਿਲਣ ਜ਼ਰੂਰ ਜਾਣਾ ਈ। ਤੂੰ ਦੋ-ਚਾਰ ਦਿਨਾਂ ਵਿੱਚ ਜ਼ਰੂਰ ਪਿੰਡ ਹੋ ਆਵੀਂ ਇੱਕ ਵਾਰੀ....ਹਰਜਿੰਦਰ! ਨਾਲੇ ਤੈਨੂੰ ਮੈਂ ਇੱਕ ਹੋਰ ਗੱਲ ਦੱਸਾਂ, ਰੰਡੀ ਦਾ ਕਿਸੇ ਨੇ ਕੰਡਾ ਕੱਢ ਦੇਣੈ, ਬਚ ਕੇ ਰਹੀਂ।"

ਹਰਜਿੰਦਰ ਸਿੰਘ ਨੇ ਕਿਹਾ- "ਸਤਵੰਤ ਸਿੰਘਾ, ਸਾਡੀ ਤੇ ਖ਼ੈਰ ਆ, ਪਰ ਜਿਹੜੀ ਤੂੰ ਗੱਲ ਕਰਦੈਂ, ਸ਼ਾਮਤ ਤਾਂ ਤੇਰੀ ਆਉਣੀ ਆਂ। ਤੂੰ ਜੋਤਸ਼ੀ ਆਂ ਕਿਸੇ ਨੇ ਮਾਰ ਦੇਣੈ? ਜੇ ਕੋਈ ਰੰਡੀ ਨੂੰ ਮਾਰਨ ਆਊ, ਓਦੋਂ ਤੁਸੀਂ ਕੀ ਕਰਦੇ ਹੋਵੋਗੇ? ਜੇ ਜ਼ਿਆਦਾ ਹੀ ਡਰ ਹੈ ਤਾਂ ਨੌਕਰੀ ਛੱਡ ਕੇ ਪਿੰਡ ਚਲਾ ਜਾਹ। ਤੁਸੀਂ ਸੁਪਨੇ ਲੈ ਲੈ ਕੇ ਡਰੀ ਜਾਂਦੇ ਜੇ। ਥੱਬਾ ਥੱਬਾ ਨੋਟਾਂ ਦਾ ਤਨਖ਼ਾਹ ਲੈਂਦੇ ਜੇ, ਤਕੜੇ ਹੋ ਕੇ ਡਿਊਟੀ ਦੇਵੋ। ਬਾਹਰੋਂ ਤਾਂ ਬਿਨਾਂ ਪੁੱਛੇ ਹਵਾ ਵੀ ਨਹੀਂ ਲੰਘ ਸਕਦੀ।"

ਸਤਵੰਤ ਸਿੰਘ ਕਹਿੰਦਾ- "ਚੰਗਾ ਹਰਜਿੰਦਰ, ਮੈਂ ਚੱਲਦੈਂ ਪਿੰਡ ਜ਼ਰੂਰ ਜਾਣਾ ਇੱਕ ਵਾਰ...।" ਏਨਾ ਕਹਿ ਕੇ ਹੱਥ ਮਿਲਾ ਕੇ ਸਤਵੰਤ ਸਿੰਘ ਆਪਣੇ ਕਵਾਟਰ ਨੂੰ ਚਲਾ ਗਿਆ।

ਹਰਜਿੰਦਰ ਸਿੰਘ ਕਹਿੰਦਾ ਹੈ ਕਿ ਸਤਵੰਤ ਸਿੰਘ ਦੀਆਂ ਰਮਜ਼ਾਂ ਨੂੰ ਅਸੀਂ ਉਸ ਵੇਲੇ ਸਮਝ ਨਹੀਂ ਸਕੇ। ਉਸ ਨੇ ਜੂਨ 1984 ਦੇ ਘੱਲੂਘਾਰੇ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਦਾ ਬਦਲਾ ਲੈਣ ਲਈ ਪੱਕੀ ਧਾਰੀ ਹੋਈ ਸੀ। ਉਹ ਸਿੱਧਾ ਨਹੀਂ ਸੀ ਕਹਿੰਦਾ, ਪਰ ਦੋਸਤ ਹੋਣ ਦੇ ਨਾਤੇ ਹਰਜਿੰਦਰ ਸਿੰਘ ਨੂੰ ਬਾਅਦ ਵਿੱਚ ਕੋਈ ਪ੍ਰੇਸ਼ਾਨ ਨਾ ਕਰੇ ਇਸ ਲਈ ਗੋਲ-ਮੋਲ ਸ਼ਬਦਾਂ ਵਿੱਚ ਅਗਾਊਂ ਸੁਚੇਤ ਕਰ ਰਿਹਾ ਸੀ।

ਸਤਵੰਤ ਸਿੰਘ ਇੰਦਰਾ ਨੂੰ ਸੋਧੇ ਜਾਣ ਤੋਂ ਬਾਅਦ ਆਉਣ ਵਾਲੀਆਂ ਮੁਸੀਬਤਾਂ ਤੋਂ ਚੰਗੀ ਤਰ੍ਹਾਂ ਜਾਣੂ ਸੀ, ਇਸ ਲਈ ਉਹ ਗੰਭੀਰ ਸੋਚ ਅਨੁਸਾਰ ਹੀ ਵਾਰ-ਵਾਰ ਹਰਜਿੰਦਰ ਸਿੰਘ ਨੂੰ 'ਪਿੰਡ ਜਾ ਆ; ਕਹਿ ਰਿਹਾ ਸੀ। ਸਤਵੰਤ ਸਿੰਘ ਦੀਆਂ ਗੁੱਝੀਆਂ ਰਮਜ਼ਾਂ ਨੂੰ ਪਹਿਲਾਂ ਕੋਈ ਨਾ ਸਮਝ ਸਕਿਆ। ਉਸ ਦੀਆਂ ਗੱਲਾਂ ਬਾਰੇ ਸਾਰੇ ਝਲਿਆਂ ਹੀ ਸਮਝਦੇ ਰਹੇ।

* * *

# ਘੱਲੂਘਾਰਾ 1984

## ਸਿੱਖ ਨੌਜਵਾਨੀ ਕੀ ਵਿਚਾਰ ਰੱਖਦੀ ਹੈ?

### ਜ਼ਖ਼ਮ ਹਰੇ ਹੀ ਰਹਿਣੇ ਚਾਹੀਦੇ ਹਨ

"........ ਤੇ ਅੱਜ ਜੂਨ 84 ਦੇ ਘੱਲੂਘਾਰੇ ਨੂੰ ਵਾਪਰਿਆਂ ਪੂਰੇ 20 ਸਾਲ ਹੋ ਗਏ ਹਨ ਅਤੇ ਇਸ ਦੇ ਜ਼ਖ਼ਮ ਹਰੇਕ ਪੰਥ ਦਰਦੀ ਦੇ ਸੀਨੇ ਵਿਚ ਹਰੇ ਹਨ ਅਤੇ ਹਰੇ ਹੀ ਰਹਿਣੇ ਚਾਹੀਦੇ ਹਨ ਭਾਵੇਂ ਕਿ ਇਮਾਰਤੀ ਰੂਪ ਵਿਚ ਇਨ੍ਹਾਂ ਜ਼ਖ਼ਮਾਂ ਦੇ ਨਿਸ਼ਾਨ ਮਿਟਾ ਦਿੱਤੇ ਗਏ ਹਨ ਪਰ ਹਰੇਕ ਸਿੱਖ ਦੀਆਂ ਨਜ਼ਰਾਂ ਸਾਹਮਣੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਉਹ ਢਾਹੀ ਗਈ ਇਮਾਰਤ ਉਸੇ ਰੂਪ ਵਿਚ ਘੁੰਮ ਰਹੀ ਹੈ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਕਿਹਾ ਸੀ, "ਜਿਸ ਦਿਨ ਸ੍ਰੀ ਦਰਬਾਰ ਸਾਹਿਬ ਵਿਖੇ ਫੌਜ ਨੇ ਦਾਖਲ ਹੋ ਕੇ ਇਸ ਦੀ ਪਵਿੱਤਰਤਾ ਭੰਗ ਕਰਨ ਦੀ ਕੋਸ਼ਿਸ਼ ਕੀਤੀ ਜਾਂ ਹਮਲਾ ਕੀਤਾ ਤਾਂ ਉਸ ਦਿਨ ਖ਼ਾਲਿਸਤਾਨ ਦੀ ਨੀਂਹ ਰੱਖੀ ਜਾਏਗੀ।" ਤੇ ਇਹ ਨੀਂਹ ਰੱਖੀ ਵੀ ਗਈ ਅਤੇ ਉਨ੍ਹਾਂ ਨੀਹਾਂ ਵਿਚ ਸਿੰਘ ਸੂਰਮਿਆਂ ਨੇ ਆਪਣੀ ਦੇਹ ਰੂਪ ਮਿੱਟੀ ਪਾਈ ਤੇ ਖੂਨ ਨਾਲ ਤਰਾਈ ਕੀਤੀ, ਪਰ ਸਵਾਲ ਇਕ ਹੀ ਸਾਹਮਣੇ ਹੈ ਕਿ ਖ਼ਾਲਿਸਤਾਨ ਦੀ ਇਮਾਰਤ ਕਦੋਂ ਬਣੇਗੀ?"

ਜਸਪਾਲ ਸਿੰਘ ਮੰਝਪੁਰ, ਜਨ: ਸਕੱਤਰ, ਸਿੱਖ ਸਟੂਡੈਂਟਸ ਫੈਡਰੇਸ਼ਨ,
ਕਾਨੂੰਨ ਵਿਭਾਗ, ਪੰਜਾਬੀ ਯੂਨੀ: ਪਟਿਆਲਾ

### ਲੋਅ ਨੂੰ ਮੁੜ ਰੌਸ਼ਨ ਕੀਤਾ

"ਸ੍ਰੀ ਅਕਾਲ ਤਖਤ ਸਾਹਿਬ ਦਾ ਸਿੱਖ ਪੰਥ ਤੇ ਸਿੱਖ ਰਾਜਨੀਤੀ ਨਾਲ ਡੂੰਘਾ ਸਬੰਧ ਹੈ । ਪੰਥ ਵਿਰੋਧੀ ਤਾਕਤਾਂ ਭਾਵੇਂ ਕਿੰਨਾ ਵੀ ਜੋਰ ਲਾ ਲੈਣ ਜਾਂ ਇਹ ਝੂਠੀਆਂ ਅਫਵਾਹਾਂ ਫੈਲਾਉਣ ਕਿ ਅਕਾਲ ਤਖ਼ਤ ਦੀ ਗਲਤ ਵਰਤੋਂ ਹੋ ਰਹੀ ਸੀ ਤੇ ਇਹ ਅੱਤਵਾਦੀਆਂ ਦਾ ਟਿਕਾਣਾ ਬਣ ਗਿਆ ਸੀ । ਅੱਤਵਾਦੀ ਤਾਂ ਹਰ ਸਿੱਖ ਹੈ ਕਿਉਂਕਿ ਸਿੱਖ ਦਾ 'ਅੱਤ' ਦੇ ਨਾਲ 'ਵਾਦ' ਹੈ ਭਾਵ ਸਿੱਖ ਜੁਲਮ ਦੀ ਅੱਤ ਦਾ ਟਾਕਰਾ ਕਰਨਾ ਆਪਣਾ ਧਾਰਮਿਕ ਕਰਮ ਸਮਝਦਾ ਹੈ । ਜੂਨ 84 ਸਮੇਂ ਸਿੱਖ ਸੰਗਤਾਂ ਨੂੰ ਪਾਣੀ ਮੰਗਣ 'ਤੇ ਹਿੰਦੋਸਤਾਨੀ ਫਿਰਕੂ ਫੌਜੀਆਂ ਨੇ ਕਿਹਾ, "ਪਹਿਲੇ ਤੋ ਕਹਿਤੇ ਥੇ ਹਰਿਆਣੇ ਕੋ ਪਾਣੀ ਨਹੀ ਦੇਂਗੇ ਅਬ ਪਾਣੀ ਮਾਗਤੇ ਹੋ, ਹਮ ਤੁਮੇਂ ਪਾਣੀ ਨਹੀ ਗੋਲੀ ਦੇਂਗੇ"। ਭਾਵੇਂ ਕਈ ਹਮਲਾਵਰਾਂ ਨੇ ਸ੍ਰੀ ਅਕਾਲ ਤਖਤ ਸਾਹਿਬ ਦੀ ਇਮਾਰਤ ਨੂੰ ਕਈ ਵਾਰ ਢਾਹਿਆ ਹੈ ਪਰ ਉਹ ਮੀਰੀ ਤੇ ਪੀਰੀ ਦਾ ਸਿਧਾਂਤ ਸਿੱਖ ਮਨਾਂ ਵਿੱਚੋਂ ਅਜੇ ਤੱਕ ਨਹੀ ਢਾਹ ਸਕੇ । ਸਾਡਾ ਸਭ ਤੋਂ ਵੱਧ ਰੋਸ ਉਹਨਾਂ ਇਨਸਾਨਾਂ ਨਾਲ ਹੈ ਜਿਹਨਾਂ ਸਿੱਖ ਹੁੰਦਿਆਂ ਆਪਣਾ ਦੀਨ-ਧਰਮ ਤੇ ਰੂਹ ਦੀ ਅਵਾਜ਼ ਨੂੰ ਫੌਜੀ ਤੋਪਾਂ ਅਤੇ ਬੰਦੂਕਾਂ ਦੀ ਅਵਾਜ਼ ਹੇਠ ਦਬਾ ਲਿਆ, ਜਦ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਤੇ ਹੋਰ ਅਨੇਕਾਂ ਜਾਂਬਾਜ਼ ਸਿੰਘਾਂ ਨੇ ਧਰਮ ਦੀ ਖਾਤਿਰ ਸ਼ਹੀਦੀਆਂ ਪਾ ਕੇ ਸਿੱਖ ਪੰਥ ਦੀ ਬੁਝ ਰਹੀ ਲੋਅ ਨੂੰ ਮੁੜ ਰੌਸ਼ਨ ਕੀਤਾ।"

ਸਤਨਾਮ ਸਿੰਘ, ਲੁਧਿਆਣਾ।

### ਅਤਿ ਦੁਖਦਾਈ ਘਟਨਾ : ਸਾਕਾ ਨੀਲਾ ਤਾਰਾ

"ਵਿਲੱਖਣ ਅਤੇ ਲਾਸਾਨੀ ਇਤਿਹਾਸ ਵਾਲੀ ਕੌਮ ਦੇ ਮੱਕੇ (ਸ੍ਰੀ ਦਰਬਾਰ ਸਾਹਿਬ) 'ਚ ਵਾਪਰਿਆ ਸਾਕਾ ਨੀਲਾ ਤਾਰਾ ਇਤਿਹਾਸ ਅੰਦਰ ਇੱਕ ਅਤਿਅੰਤ ਦੁਖਦਾਈ ਤੇ ਨਾ ਭੁਲਣ ਵਾਲੀ ਘਟਨਾ ਹੈ ਜਿਸ ਨੇ ਪੂਰੇ ਜਗਤ ਨੂੰ ਹਿਲਾ ਕੇ ਰੱਖ ਦਿੱਤਾ। ਜੂਨ 84 ਦੀਆਂ ਘਟਨਾਵਾਂ ਨੇ ਕੌਮ ਨੂੰ ਇੱਕ ਹੋਰ ਵੱਡੇ ਇਮਤਿਹਾਨ ਵਿੱਚ ਪਾਇਆ ਤੇ ਇਸ ਸਰਜ਼ਮੀਂ 'ਤੇ ਰਹਿਣ ਵਾਲੇ ਲੋਕਾਂ ਨੇ ਜੋ ਕੁਝ ਹੰਡਾਇਆ ਉਹ ਲੂ ਕੰਡੇ ਖੜੇ ਕਰਨ ਵਾਲਾ ਸੀ। ਕੋਈ ਵੱਡੀ ਗੱਲ ਨਹੀਂ ਕਿ ਆਉਣ ਵਾਲੇ ਸਮਿਆਂ ਵਿੱਚ ਬਹੁਤ ਸਾਰੇ ਇਨਸਾਨ ਇਸ ਘਟਨਾ ਤੋਂ ਇਨਕਾਰੀ ਹੋ ਜਾਣ ਕਿਉਂਕਿ ਪ੍ਰਬੰਧਕਾਂ ਦੁਆਰਾ ਪ੍ਰਾਪੇਗੰਡਾ ਕਰਕੇ ਗੋਲੀਆਂ ਦੇ ਨਿਸ਼ਾਨ ਮਿਟਾ ਕੇ ਸ੍ਰੀ ਅਕਾਲ ਤਖਤ ਸਾਹਿਬ ਉਤੇ ਸੰਗਮਰਮਰ ਚੜ੍ਹਾ ਦਿੱਤਾ ਗਿਆ ਹੈ। ਉਂਝ ਅੱਜ ਜੋ ਵੀ ਸਾਨੂੰ ਨੌਜਵਾਨ ਪੀੜ੍ਹੀ ਨੂੰ ਜੂਨ 84 ਸਬੰਧੀ ਪੜਨ ਨੂੰ ਮਿਲ ਰਿਹਾ ਹੈ, ਕਈ ਘਟਨਾਵਾਂ ਅਜਿਹੀਆਂ ਡਾਢੀਆਂ ਸਨ ਜਿਹਨਾਂ ਨੂੰ ਸੁਣ ਕੇ ਆਮ ਆਦਮੀ ਮੰਨਦਾ ਨਹੀਂ ਕਿ ਸਿੱਖ ਪੰਥ ਨਾਲ ਸਿਆਸੀ ਆਗੂਆਂ, ਭਾਰਤੀ ਫੌਜ, ਹਿੰਦੋਸਤਾਨੀ ਮੀਡੀਏ ਅਤੇ ਪੰਜਾਬੀ ਅਤੇ ਭਾਰਤੀ ਹਿੰਦੂਆਂ ਨੇ ਅਜਿਹਾ ਕੋਝਾਪਣ ਕੀਤਾ ਹੋਵੇਗਾ ਪਰ ਹਕੀਕਤ ਤਾਂ ਹਕੀਕਤ ਹੀ ਹੁੰਦੀ ਹੈ।"

ਰਣਜੀਤ ਕੌਰ, ਗੁਰਮਤਿ ਕਾਲਜ ਪਟਿਆਲਾ।

### ਸਿੱਖ ਅਰਦਾਸ ਦਾ ਹਿੱਸਾ ਬਣ

"ਇਤਿਹਾਸ ਵਿੱਚ ਕੁਝ ਘਟਨਾਵਾਂ ਅਜਿਹੀਆਂ ਹੁੰਦੀਆਂ ਹਨ ਜੋ ਆਪਣੇ ਤੋਂ ਪਹਿਲਾਂ ਅਤੇ ਬਾਅਦ ਵਾਲੇ ਲੰਮੇ ਇਤਿਹਾਸ ਨੂੰ ਆਪਣੇ 'ਤੇ ਕੇਂਦ੍ਰਿਤ ਕਰਦੀਆਂ ਹਨ ਤੇ ਭਾਰਤ ਵਿੱਚ ਰਹਿ ਰਹੇ ਸਿੱਖਾਂ ਦੀ ਹਾਲਤ ਸਾਕਾ ਨੀਲਾ ਤਾਰਾ ਨੂੰ ਕੇਂਦਰ ਵਿੱਚ ਰੱਖ ਕੇ ਹੀ ਸਮਝੀ ਜਾ ਸਕਦੀ ਹੈ। ਸਿੱਖਾਂ ਨੇ ਅੰਗ੍ਰੇਜ਼ੀ ਸਾਸ਼ਨ ਤੋਂ 1947 ਭਾਰਤ ਦੀ ਅਜ਼ਾਦੀ ਤੱਕ ਤੇ ਉਸ ਤੋਂ ਉਪਰੰਤ ਪੰਜਾਬੀ ਸੂਬਾ, ਆਪਣੀ ਰਾਜਧਾਨੀ, ਪਾਣੀ, ਬਿਜਲੀ ਆਦਿ ਦੇ ਹੱਕ ਲੈਣ ਲਈ ਅਨਗਿਣਤ ਕੁਰਬਾਨੀਆਂ ਕੀਤੀਆਂ ਜਿਸ ਦੇ ਇਵਜ਼ ਵਿੱਚ ਸਿੱਖਾਂ ਦੇ ਕੇਂਦਰੀ ਅਸਥਾਨ ਉਤੇ ਪੂਰੀ ਮਨੁਖਤਾ ਨੂੰ ਸ਼ਰਮਿੰਦਾ ਕਰਨ ਵਾਲਾ ਫੌਜੀ ਹਮਲਾ ਕੀਤਾ ਗਿਆ ਪਰ ਇਤਨਾ ਸਭ ਕੁਝ ਵਾਪਰਣ ਪਿੱਛੋਂ ਵੀ ਸਾਡੇ ਕੁਝ ਆਪਣੇ ਹੀ ਨਪੁੰਸਕਦਾ ਵਾਲੀ ਸ਼ਾਂਤੀ ਦੀ ਡੌਂਡੀ ਪਿਟ ਰਹੇ ਸਨ ਜਦ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਸ਼ਹਾਦਤ ਨੇ ਸਿੱਖ ਕੌਮ ਦੀ ਅਣਖ ਨੂੰ ਇੱਕ ਵਾਰ ਫਿਰ ਜਾਗ ਲਗਾਈ ਤੇ ਅਨੇਕਾਂ ਨੌਜਵਾਨਾਂ ਨੇ ਬੇਮਿਸਾਲ ਕੁਰਬਾਨੀਆਂ ਕੀਤੀਆਂ। ਇਹ ਸਾਕਾ ਜਿਥੇ ਸਿੱਖਾਂ ਦੀ ਅਰਦਾਸ ਦਾ ਹਿੱਸਾ ਬਣਨ ਯੋਗ ਹੈ ਉਥੇ ਸਿੱਖਾਂ ਦੇ ਭਵਿੱਖ ਦੇ ਹਰ ਕਦਮ ਲਈ ਮਾਰਗ ਦਰਸ਼ਨ ਵੀ ਕਰਦਾ ਹੈ।"

ਹਰਦੇਵ ਸਿੰਘ ਕਰਨਾਲ, ਹਰਿਆਣਾ।

### ਹਮਲਾ ਇਤਿਹਾਸ ਦਾ ਦੁਹਰਾਅ

"ਜੂਨ 84 ਦਾ ਸਰਕਾਰੀ ਹਮਲਾ ਇਤਿਹਾਸ ਦਾ ਦੁਹਰਾਅ ਹੀ ਸੀ। ਇਸ ਹਮਲੇ ਲਈ ਲੰਮੇ ਸਮੇਂ ਤੋਂ ਸਾਜਿਸ਼ਾਂ ਰਚੀਆਂ ਜਾ ਰਹੀਆਂ ਸਨ ਨਾ ਕਿ ਇਹ ਅਚਾਨਕ ਹੋਇਆ। ਇਸ ਘੱਲੂਘਾਰੇ ਨੇ ਹਰੇਕ ਸਿੱਖ ਹਿਰਦਾ ਵਲੂੰਧਰਿਆ ਅਤੇ ਕੌਮ ਨੇ ਸਰੀਰਕ ਤੇ ਮਾਨਸਿਕ ਸੰਤਾਪ ਹੰਢਾਇਆ ਜਿਸ ਦਾ ਦਰਦ ਅੱਜ ਦੀ ਨੌਜਵਾਨ ਪੀੜੀ ਆਪਣੇ ਦਿਲਾਂ 'ਤੇ ਹੰਢਾ ਰਹੀ ਹੈ ਪਰ ਉਹਨਾਂ ਨੂੰ ਆਪਣੀਆਂ ਭਾਵਨਾਵਾਂ ਦੀ ਤਰਜ਼ਮਾਨੀ ਕਰਦਾ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਵਰਗਾ ਕੋਈ ਆਗੂ ਨਹੀਂ ਮਿਲ ਰਿਹਾ। ਪੰਥ ਦੋਖੀਆਂ ਦਾ ਇਹ ਕਹਿਣਾ ਕਿ ਨੌਜਵਾਨ ਘਰੇਲੂ ਆਰਥਕ ਮੰਦਹਾਲੀ ਕਾਰਨ ਸੰਗਰਸ਼ ਵਿੱਚ ਕੁੱਦੇ ਸਨ, ਬਿਲਕੁਲ ਨਿਰਮੂਲ ਹੈ, ਸਗੋਂ ਉਹਨਾਂ ਦੇ ਦਿਲਾਂ ਵਿੱਚ ਤੜਫ ਸੀ ਕਿ ਉਹ ਪੰਥ ਲਈ ਕੁਝ ਕਰਕੇ ਪੰਥਕ ਕਰਜੇ ਦੀਆਂ ਕੁਝ ਕਿਸ਼ਤਾਂ ਹੀ ਮੋੜ ਸਕਣ। ਬੇਸ਼ੱਕ ਅੱਜ ਸਰਕਾਰਾਂ ਅਤੇ ਕੁਝ ਸਾਡੇ ਆਪਣੇ ਵੀ ਇਹ ਸਭ ਕੁਝ ਭੁਲਣ ਲਈ ਕਹਿ ਰਹੇ ਹਨ ਪਰ ਜੂਨ 84 ਸਿੱਖਾਂ ਉਤੇ ਸਰਕਾਰ ਵੱਲੋਂ ਕੀਤਾ ਗਿਆ ਅਜਿਹਾ ਵਾਰ ਹੈ ਜਿਸ ਨੇ ਸਿੱਖ ਹਿਰਦਿਆਂ ਨੂੰ ਆਪਣੇ ਮੁਲਕ ਦੀ ਪ੍ਰਾਪਤੀ ਲਈ ਤੜਫ ਨੂੰ ਹੋਰ ਡੂੰਘੇਰੀ ਕੀਤਾ ਹੈ।"

ਅਮਨ ਸਿੰਘ 'ਕਤਲੌਰ', ਚਮਕੌਰ ਸਾਹਿਬ।

### ਸਿੱਖ ਬੱਚਿਆਂ ਨੂੰ ਜਾਣਕਾਰੀ ਨਹੀਂ ਦਿੱਤੀ ਗਈ

"ਬਚਪਨ ਵਿੱਚ ਸਾਕਾ ਨੀਲਾ ਤਾਰਾ ਬਾਰੇ ਇਹ ਹੀ ਪਤਾ ਸੀ ਕਿ ਸਮੇਂ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਅੰਮ੍ਰਿਤਸਰ 'ਤੇ ਕਹਿਰ ਢਾਹਿਆ ਸੀ ਅਤੇ ਬੀ.ਏ. ਕਰਦਿਆਂ ਵੀ ਕਾਲਜਾਂ ਵਿੱਚ ਪੜ੍ਹਾ ਰਹੇ, ਸੂਝਵਾਨ ਕਹਾਉਣ ਵਾਲੇ, ਪੰਜਾਬੀ ਤੇ ਸਿੱਖੀ ਦੀ ਸਮਝ ਰੱਖਣ ਵਾਲੇ ਅਧਿਆਪਕਾਂ ਨੇ ਵੀ ਸ਼ਾਇਦ ਇਹ ਯੋਗ ਨਹੀਂ ਸਮਝਿਆ ਕਿ ਪੰਜਾਬ ਦੇ ਸਿੱਖਾਂ ਦੇ ਬੱਚਿਆਂ ਨੂੰ ਇਹ ਜਾਣਕਾਰੀ ਦਿੱਤੀ ਜਾਵੇ। ਹੁਣ ਪਤਾ ਲਗਿਆ ਕਿ ਗੁਰੂਆਂ ਦੁਆਰਾ ਸਾਜੇ ਗਏ ਤੇ ਸਾਰੀ ਮਨੁਖਤਾ ਲਈ ਬਣਾਇਆ ਗਿਆ ਚਾਰ ਦਰਵਾਜਿਆਂ ਵਾਲਾ ਪਿਆਰਾ ਹਰਿਮੰਦਰ ਅਤੇ ਧਰਮ ਤੇ ਰਾਜਨੀਤੀ ਦੇ ਸੱਚੇ ਤਖਤ ਅਕਾਲ ਤਖਤ ਸਾਹਿਬ ਉਤੇ ਸਮੇਂ ਦੀ ਆਪਣੇ ਦੇਸ਼ ਦੀ ਸਰਕਾਰ ਨੇ ਟੈਂਕਾਂ ਤੇ ਗੋਲੀਆਂ ਦਾ ਮੀਂਹ ਵਰਾਇਆ, ਨਾਲ ਹੀ ਦਰਸ਼ਨ ਕਰਨ ਆਏ ਸਿੱਖਾਂ ਉਤੇ ਤਸ਼ੱਦਦ ਕੀਤਾ ਗਿਆ। ਉਸ ਸਮੇਂ ਸਿੱਖੀ ਦੇ ਮਰਜੀਵੜੇ ਪੰਜਾਹ ਕੁ ਸਿੰਘਾਂ ਦੇ ਜਥੇ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਆਈ ਫੌਜ ਦਾ ਮੁਕਾਬਲਾ ਕੀਤਾ ਅਤੇ ਇੱਕ ਵਾਰ ਫਿਰ ਸਾਰੀ ਦੁਨੀਆਂ ਨੂੰ ਹੈਰਾਨ ਕਰ ਦਿੱਤਾ। ਗੁਰੂ ਨਾਨਕ ਸਾਹਿਬ ਜੀ ਦੁਆਰਾ ਲਗਾਏ ਸਿੱਖੀ ਦੇ ਬੂਟੇ ਨੂੰ ਚਾਰ ਸਾਹਿਬਜ਼ਾਦਿਆਂ ਅਤੇ ਅਨੇਕਾਂ ਸਿੱਖ ਸ਼ਹੀਦਾਂ ਨੇ ਆਪਣੇ ਖੂਨ ਨਾਲ ਸਿੰਜਿਆ ਹੈ। ਹਨੇਰੀਆਂ ਅਤੇ ਤੂਫ਼ਾਨ ਵੀ ਇਸ ਦਾ ਕੁਝ ਨਹੀਂ ਵਿਗਾੜ ਸਕਦੇ।"

ਜੱਸਾ ਬੋਪਾਰਾਏ ਵਾਲਾ।

### "ਵੱਡੀ ਜਮਹੂਰੀਅਤ" ਦੇ ਕਾਰਨਾਮੇ

"ਆਮ ਲੋਕਾਂ ਨੇ ਕਦੇ ਸੁਪਨੇ ਵਿੱਚ ਵੀ ਨਹੀਂ ਸੀ ਸੋਚਿਆ ਕਿ ਭਾਰਤੀ ਸਰਕਾਰ ਸਰਬ ਸਾਂਝੇ ਅਸਥਾਨ ਸ੍ਰੀ ਦਰਬਾਰ ਸਾਹਿਬ 'ਤੇ ਵੀ ਹਮਲਾ ਕਰ ਸਕਦੀ ਹੈ। ਸਰਕਾਰ ਦਾ ਮੁੱਖ ਮੰਤਵ ਸਮੂਹ ਸਿੱਖਾਂ ਨੂੰ ਸਬਕ ਸਿਖਾਉਣਾ ਸੀ ਜਿਸ ਕਾਰਨ ਸ੍ਰੀ ਅਕਾਲ ਤਖ਼ਤ ਦੀ ਇਮਾਰਤ ਨੂੰ ਢਾਹਿਆ ਗਿਆ। ਅਕਾਲ ਤਖ਼ਤ ਦੀ ਇਮਾਰਤ ਨੂੰ ਉਵੇਂ ਹੀ ਰਖਿਆ ਜਾਣਾ ਚਾਹੀਦਾ ਸੀ ਤਾਂ ਜੋ ਆਉਣ ਵਾਲੀਆਂ ਪੀੜ੍ਹੀਆਂ ਸੰਸਾਰ ਦੀ ਸਭ ਤੋਂ "ਵੱਡੀ ਜਮਹੂਰੀਅਤ" ਦੇ ਕਾਰਨਾਮੇ ਦੇਖ ਸਕਦੀਆਂ। ਉਥੇ ਹਾਜ਼ਰ ਹਜ਼ਾਰਾਂ ਸ਼ਰਧਾਲੂਆਂ ਦਾ ਸ਼ਹੀਦ ਹੋ ਜਾਣਾ ਪਰ ਸਾਡੇ ਅਖੌਤੀ ਅਕਾਲੀ ਲੀਡਰਾਂ ਦਾ ਵਾਅਦਿਆਂ ਤੇ ਦਾਅਵਿਆਂ ਦੇ ਬਾਵਜੂਦ ਸਹੀ ਸਲਾਮਤ ਨਿਕਲ ਜਾਣਾ ਸਾਡੇ ਲੀਡਰਾਂ ਲਈ ਲਾਹਣਤ ਹੈ। ਵਿਦੇਸ਼ੀ ਮੀਡੀਏ ਨੇ ਤਾਂ ਕੁਝ ਹੱਦ ਤੱਕ ਖਬਰਾਂ ਦੀ ਸਹੀ ਜਾਣਕਾਰੀ ਦਿੱਤੀ ਪਰ ਭਾਰਤ ਦਾ ਸਾਰਾ ਮੀਡੀਆ ਸਰਕਾਰ ਦਾ ਹੱਥ ਠੋਕਾ ਬਣਿਆ। ਲੋੜ ਹੈ ਸਿੱਖ ਕੌਮ ਨੂੰ ਹਰ ਵਕਤ ਤਿਆਰ ਬਰ ਤਿਆਰ ਰਹਿਣ ਦੀ ਤਾਂ ਜੋ ਕੋਝੀਆਂ ਚਾਲਾਂ ਦਾ ਜਵਾਬ ਦਿੱਤਾ ਜਾ ਸਕੇ।"

ਨਵਤੇਜ ਕੌਰ, ਆਨੰਦ ਪੁਰ ਸਾਹਿਬ

# ਸਾਕਾ ਨੀਲਾ ਤਾਰਾ ਦਾ ਸਿੱਖ ਮਾਨਸਿਕਤਾ ਉਤੇ ਪ੍ਰਭਾਵ

**ਹਰਬੀਰ ਸਿੰਘ ਭੰਵਰ**

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਉਤੇ ਜੂਨ **1984** ਵਿੱਚ ਹੋਇਆ ਹਮਲਾ ਜਿਸ ਨੂੰ ਫ਼ੌਜ ਵੱਲੋਂ ਅਪ੍ਰੇਸ਼ਨ ਬਲਿਊ ਸਟਾਰ ਦਾ ਨਾਮ ਦਿੱਤਾ ਗਿਆ ਵੀਹਵੀਂ ਸਦੀ ਵਿੱਚ ਸਿੱਖ ਕੌਮ ਦਾ ਸਭ ਤੋਂ ਵੱਡਾ ਦੁਖਾਂਤ ਹੈ ।ਟੈਂਕ ਤੋਪਾਂ ਬੀੜ ਕੇ ਅਤੇ ਆਧੁਨਿਕ ਹਥਿਆਰਾਂ ਨਾਲ ਭਾਰੀ ਫੌਜ ਲੈ ਕਿ ਕੀਤਾ ਗਿਆ ਇਹ ਵਹਿਸ਼ੀਆਨਾ ਹਮਲਾ ਸ੍ਰੀ ਦਰਬਾਰ ਸਾਹਿਬ ਉਪਰ **222** ਸਾਲ ਵਰ੍ਹੇ ਪਿਛੋਂ ਕੀਤਾ ਗਿਆ ਸੀ ਜਿਸ ਨੇ ਸਿੱਖਾਂ ਦੇ ਹਿਰਦੇ ਛਲਣੀ-ਛਲਣੀ ਕਰ ਕੇ ਰੱਖ ਦਿੱਤੇ ।ਇਸ ਤੋਂ ਪਹਿਲਾਂ ਇਸ ਪਾਵਨ ਅਸਥਾਨ ਉਤੇ ਹਮਲਾ ਅਹਿਮਦ ਸ਼ਾਹ ਅਬਦਾਲੀ ਨੇ **1762** ਈ: ਵਿੱਚ ਕੀਤਾ ਸੀ।ਇਸ ਫ਼ੌਜੀ ਕਾਰਵਾਈ ਨੇ ਅਨੇਕ ਸਮੱਸਿਆਵਾਂ ਪੈਦਾ ਕੀਤੀਆਂ ।ਵਿਸ਼ਵ ਭਰ ਦੇ ਸਿੱਖਾਂ ਦੇ ਮਨ ਵਿੱਚ ਪ੍ਰਧਾਨ ਮੰਤਰੀ ਇੰਦਰਾ ਦੀ ਸਰਕਾਰ ਵਿਰੁੱਧ ਰੋਸ ਅਤੇ ਰੋਹ ਭਰ ਗਿਆ ਅਤੇ ਨੌਜੁਆਨਾਂ ਨੇ ਹਥਿਆਰ ਚੁੱਕ ਲਏ ਜਿਸ ਕਾਰਨ ਪੰਜਾਬ ਵਿੱਚ ਲਗਭਗ ਇੱਕ ਦਹਾਕਾ ਖ਼ੂਨ ਖਰਾਬਾ ਹੁੰਦਾ ਰਿਹਾ ਪੰਜਾਬ ਵਿੱਚ ਅਨੇਕਾਂ ਹੀ ਘਰ ਤਬਾਹ ਹੋ ਗਏ ।

ਇਹ ਮਹਾਨ ਦੁਖਾਂਤ ਸ੍ਰੀ ਦਰਬਾਰ ਸਾਹਿਬ ਤੇ ਫ਼ੌਜੀ ਚੜ੍ਹਾਈ ਨਾਲ ਹੀ ਮੁੱਕ ਨਹੀਂ ਗਿਆ,ਸਗੋਂ ਸਿੱਖਾਂ ਵਿਰੁੱਧ ਜ਼ੁਲਮ,ਤਸ਼ੱਦਦ,ਨਸਲਕੁਸ਼ੀ ਅਤੇ ਅਨਿਆਏ ਦਾ ਇੱਕ ਨਵਾ ਦੌਰ ਸ਼ੁਰੂ ਹੋ ਗਿਆ ।ਮੁਗਲ ਕਾਲ ਦੇ ਅਠਾਰਵੀਂ ਸਦੀ ਦੇ ਜ਼ੁਲਮਾਂ ਪਿਛੋਂ ਪਹਿਲੀ ਵਾਰੀ ਸਿੱਖਾ ਦੇ ਸਿਰਾਂ ਦੇ ਮੁੱਲ ਪਏ।ਸਿੱਖ ਨੌਜੁਆਨਾਂ ਉਤੇ ਅੰਨਾਂ ਵਹਿਸ਼ੀਆਂਨਾਂ ਜ਼ੁਲਮ ਹੋਇਆ ਅਤੇ ਕੋਹ-ਕੋਹ ਕੇ ਮਾਰੇ ਗਏ,ਉਨ੍ਹਾ ਦੀਆਂ ਲਾਸ਼ਾ ਨੂੰ 'ਅਣਪਛਾਤਾ' ਕਰਾਰ ਦੇ ਕੇ ਸਸਕਾਰ ਕਰ ਦਿੱਤਾ ਗਿਆ।ਸੈਂਕੜੇ ਹੀ ਮਾਪਿਆਂ ਨੂੰ ਅੱਜ ਤੱਕ ਇਹ ਵੀ ਪਤਾ ਨਹੀਂ ਕਿ ਉਨ੍ਹਾਂ ਦੇ ਜਿਗਰ ਦਾ ਟੋਟਾ ਉਨ੍ਹਾਂ ਦਾ ਬੇਟਾ,ਜਿੰਦਾ ਵੀ ਹੈ ਕਿ ਨਹੀ ।

ਸਾਕਾ ਨੀਲਾ ਤਾਰਾ ਤੋਂ ਤੁਰੰਤ ਪਿਛੋਂ ਫ਼ੌਜ ਨੇ ਪੰਜਾਬ ਦੇ ਪਿੰਡਾਂ ਵਿੱਚ ਘਰ-ਘਰ ਦੀ ਤਲਾਸ਼ੀ ਸ਼ੁਰੂ ਕਰ ਦਿੱਤੀ ।ਅੰਮ੍ਰਿਤਧਾਰੀ ਸਿੱਖਾਂ ਨੀਲੇ ਜਾਂ ਕੇਸਰੀ ਰੰਗ ਦੀ ਪੱਗ ਜਾਂ ਪਟਕਾ ਪਹਿਨਣ ਜਾਂ ਬੰਨਣ ਵਾਲਿਆਂ ਨੂੰ ਫੜ-ਫੜ ਕੇ ਪ੍ਰੇਸ਼ਾਨ ਕੀਤਾ ਜਾਣ ਲੱਗਾ ਅਤੇ ਬਹੁਤੀ ਵਾਰ ਟਾਰਚਰ ਕੀਤਾ ਜਾਣ ਲੱਗਾ।ਪਿੰਡਾਂ ਵਿੱਚ ਪੈਦਾ ਹੋਈ ਇਸ ਦਹਿਸ਼ਤ ਤੋਂ ਘਬਰਾ ਕੇ ਸੈਂਕੜੇ ਹੀ ਨੌਜਵਾਨ ਸਰਹੱਦ ਪਾਰ ਕਰਕੇ ਪਾਕਿਸਤਾਨ ਚੱਲੇ ਗਏ ।ਅੱਗੋਂ ਪਾਕਿਸਤਾਨ ਨੇ ਇਨ੍ਹਾਂ ਨੌਜਵਾਨਾਂ ਨੂੰ ਹਥਿਆਰ ਚਲਾਉਣ ਦੀ ਟ੍ਰੇਨਿੰਗ ਦੇ ਕੇ ਅਤੇ ਹਥਿਆਰ ਦੇ ਕੇ ਸ੍ਰੀ ਦਰਬਾਰ ਸਾਹਿਬ ਉਤੇ ਹੋਏ ਫੌਜੀ ਹਮਲੇ ਦਾ ਬਦਲਾ ਲੈਣ ਲਈ ਵਾਪਸ ਪੰਜਾਬ ਭੇਜ ਦਿੱਤਾ ।

ਇਸ ਹਮਲੇ ਕਾਰਨ ਕਈ ਥਾਂਵਾਂ ਤੇ ਫੌਜ ਵਿੱਚ ਸਿੱਖ ਜਵਾਨਾਂ ਵਿਸ਼ੇਸ਼ ਕਰਕੇ ਰਾਮਗੜ੍ਹ ਸਿੱਖ ਰੈਜਮੈਂਟ,ਪੂਨਾ ਗੰਗਾ ਨਗਰ ਅਤੇ ਜੰਮੂ ਵਿਖੇ ਤੈਨਾਤ ਸਿੱਖ ਜਵਾਨਾਂ ਨੇ ਬਗਾਵਤ ਕਰ ਦਿੱਤੀ ਅਤੇ ਉਹ ਅੰਮ੍ਰਿਤਸਰ ਵੱਲ ਨੂੰ ਤੁਰ ਪਏ ।ਹੈਲੀਕਾਪਟਰ ਦੀ ਸਹਾਇਤਾ ਨਾਲ ਇਨ੍ਹਾਂ ਦਾ ਥਹੁ ਪਤਾ ਲਗਾ ਕੇ ਫੌਜ ਨੇ ਇਨ੍ਹਾਂ ਨੂੰ ਰਸਤੇ ਵਿੱਚ ਰੋਕਿਆ ਕੁਝ ਥਾਵਾਂ ਤੇ ਆਪਸੀ ਝੜਪਾਂ ਵੀ ਹੋਈਆਂ ।

ਇਸੇ ਤਰਾਂ ਪੰਜਾਬ ਦੇ ਪਿੰਡਾ ਵਿੱਚ ਜਦੋਂ ਆਮ ਸਿੱਖਾਂ ਨੂੰ ਫੌਜੀ ਹਮਲੇ ਬਾਰੇ ਪਤਾ ਲੱਗਾ ਤਾਂ ਵਹੀਰਾਂ ਘੱਤ ਕੇ ਉਹ ਵੀ ਅੰਮ੍ਰਿਤਸਰ ਵੱਲ ਤੁਰੇ ।ਉਨ੍ਹਾਂ ਨੂੰ ਵੀ ਰਸਤੇ ਵਿੱਚ ਰੋਕਿਆ ਗਿਆ ।ਕਈ ਥਾਵਾਂ ਤੇ ਗੋਲੀ ਵੀ ਚੱਲੀ ਤੇ ਕਈ ਲੋਕ ਮਾਰੇ ਗਏ ।

ਇਸ ਹਮਲੇ ਦੀ ਪ੍ਰਤੀ ਕਿਰਿਆ ਵਜੋਂ ਹੀ ਪੰਜਾਬ ਵਿੱਚ ਖਾੜਕੂ ਲਹਿਰ ਪੈਦਾ ਹੋਈ ਜਿਸ ਨੂੰ ਦਬਾਉਣ ਲਈ ਕੇਂਦਰ ਸਰਕਾਰ ਨੇ ਟਾਡਾ ਵਰਗੇ ਕਾਲੇ ਕਾਨੂੰਨ ਬਣਾਏ ।ਇਨ੍ਹਾਂ ਸਖ਼ਤੀਆਂ ਕਾਰਨ ਸਿੱਖ ਭਾਈ ਚਾਰਾ ਆਪਣੇ-ਆਪ ਅਲੱਗ-ਥਲੱਗ ਮਹਿਸੂਸ ਕਰਨ ਲੱਗਾ ਅਤੇ ਉਹ ਦੇਸ਼ ਦੀ ਮੁੱਖ ਧਾਰਾ ਤੋਂ ਟੁੱਟ ਗਿਆ

ਅਹਿਮਦ ਸ਼ਾਹ ਅਬਦਾਲੀ ਪਿਛੋਂ ਪਹਿਲੀ ਵਾਰੀ ਸ੍ਰੀ ਦਰਬਾਰ ਸਾਹਿਬ ਤੇ ਹਮਲਾ ਹੋਇਆ ਸੀ ,ਜਿਸ ਨੇ ਸਿੱਖ ਮਾਨਸਿਕਤਾ ਨੂੰ ਗਹਿਰੀ ਸੱਟ ਲਗਾਈ।ਸਿੱਖ ਆਪਣਾ ਘਰ ਤਾਂ ਸੜਦਾ ਦੇਖ ਸਕਦੇ ਹਨ ਪਰ ਆਪਣੇ ਗੁਰਦੁਆਰੇ ਨਹੀਂ ।ਸ੍ਰੀ ਹਰਿਮੰਦਰ ਸਾਹਿਬ ਤਾਂ ਉਨ੍ਹਾਂ ਦਾ ਸਰਬੋਤਮ ਪਾਵਨ ਅਸਥਾਨ ਹੈ ਅਤੇ ਮੀਰੀ ਪੀਰੀ ਦੇ ਮਾਲਿਕ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਸਥਾਪਤ ਭਗਤੀ ਤੇ ਸ਼ਕਤੀ ਦਾ ਕੇਂਦਰ ਸ੍ਰੀ ਅਕਾਲ ਤਖਤ ਸਾਹਿਬ ਫੌਜ ਵੱਲੋਂ ਤਾਂ ਢਹਿ ਢੇਰੀ ਹੀ ਕਰਮ ਦਿਤਾ ਗਿਆ ਜਿਸ ਕਾਰਨ ਸਿੱਖਾਂ ਦੇ ਧਾਰਮਿਕ ਜਜ਼ਬਾਤ ਬੁਰੀ ਤਰ੍ਹਾਂ ਵਲੂੰਧਰੇ ਗਏ।ਇੰਦਰਾ ਵਿਰੁੱਧ ਸਿੱਖਾ ਦੇ ਮਨ ਵਿੱਚ ਬੜਾ ਹੀ ਗੁੱਸਾ ਤੇ ਰੋਹ ਪੈਦਾ ਹੋ ਗਿਆ ਅਜਿਹੇ ਮਾਹੌਲ ਵਿੱਚ ਲਗਭਗ ਹਰ ਦੁਖੀ ਹਿਰਦਾ ਬਦਲਾ ਲੈਣ ਲਈ ਸੋਚ ਰਿਹਾ ਸੀ ।ਆਖਰ ਭਾਈ ਬੇਅੰਤ ਸਿੰਘ ਅਤੇ ਸਤਵੰਤ ਸਿਘ ਨੇ **312** ਅਕਤੂਬਰ **1984** ਨੂੰ ਇੰਦਰਾ ਨੂੰ ਗੋਲੀਆਂ ਨਾਲ ਉਡਾ ਕੇ ਉਸ ਵੱਲੋਂ ਕਰਵਾਏ ਫੌਜੀ ਹਮਲੇ ਦਾ ਲੈ ਹੀ ਲਿਆ।ਕਾਂਗਰਸ ਨੇ ਇਸ ਹੱਤਿਆ ਦਾ ਬਦਲਾ ਨਵੰਬਰ **1984** ਵਿੱਚ ਸਿੱਖਾਂ ਦਾ ਦਿੱਲੀ ਅਤੇ ਹੋਰ ਕਈ ਸ਼ਹਿਰਾਂ ਵਿੱਚ ਕਤਲੇਆਮ ਕੀਤਾ ਜਿੰਨਾਂ ਦੇ ਬਹੁਤ ਪਰਿਵਾਰ ਹਾਲੇ ਤੱਕ ਰੁਲ ਰਹੇ ਹਨ ਤੇ ਇਨਸਾਫ ਲਈ ਭਟਕ ਰਹੇ ਹਨ ।

ਸ਼ਾਇਦ ਇੰਦਰਾ ਦੀ ਸਰਕਾਰ ਨੇ ਸੋਚਿਆ ਨਹੀ ਸੀ ਕਿ ਸ੍ਰੀ ਦਰਬਾਰ ਸਾਹਿਬ ਫੌਜੀ ਹਮਲੇ ਦੌਰਾਨ ਇਤਨਾ ਨੁਕਸਾਨ ਹੋ ਜਾਏਗਾ ਅਤੇ ਸਿੱਖਾਂ ਵਿੱਚ ਇਤਨਾ ਰੋਸ ਅਤੇ ਰੋਹ ਭਰ ਜਾਏਗਾ **23** ਜੂਨ **1984** ਨੂੰ ਇੰਦਰਾ ਨੇ ਖੁਦ ਅੰਮ੍ਰਿਤਸਰ ਆ ਕੇ ਸ੍ਰੀ ਹਰਿਮੰਦਰ ਸਾਹਿਬ ਕੰਪਲੈਕਸ ਦੀ ਫੌਜ ਹੱਥੋਂ ਹੋਈ ਤਬਾਹੀ ਦੇਖੀ ਤੇ ਫੌਜੀ ਜਰਨੈਲਾਂ ਉਪਰ ਇਨ੍ਹਾਂ ਨੁਕਸਾਨ ਕਰਨ ਉਤੇ ਉਹ ਨਰਾਜ਼ ਵੀ ਹੋਈ ਪਰ ਫਿਰ ਵੀ ਉਸ ਨੇ ਸਿੱਖ ਜ਼ਖਮੀ ਹਿਰਦਿਆਂ ਉਤੇ ਮਲ੍ਹਮ ਲਗਾਉਣ ਲਈ ਕੁਝ ਨਹੀ ਕੀਤਾ,ਸਗੋਂ ਰੇਡੀਓ,ਟੀ ਵੀ ਅਤੇ ਹੋਰ ਸਰਕਾਰੀ ,ਪ੍ਰਾਈਵੇਟ,ਮੀਡੀਆ ਰਾਹੀਂ ਸਿੱਖਾਂ ਵਿਰੁੱਧ ਜ਼ਹਿਰਲਾ ਪ੍ਰਚਾਰ ਕੀਤਾ।ਇਸ ਵਹਿਸ਼ਆਨਾਂ ਫੌਜੀ ਹਮਲੇ ਨੂੰ ਜਾਇਜ਼ ਕਰਾਰ ਦੇਣ ਲਈ ਝੂਠਾ ਅਤੇ ਗੁੰਮਰਾਹ ਕੁੰਨ ਪ੍ਰਾਪੇਗੰਡਾ ਕੀਤਾ ਅਤੇ ਸਮੁੱਚੀ ਸਿੱਖ ਕੌਮ ਨੂੰ ਦੁਨੀਆਂ ਸਾਹਮਣੇ ਇੱਕ ਅਤਿਵਾਦੀ ਅਤੇ ਵੱਖਵਾਦੀ ਕੌਮ ਵਜੋਂ ਪੇਸ਼ ਕੀਤਾ ਇਸ ਕਰਕੇ ਸਿੱਖ ਕਾਂਗਰਸ ਨਾਲੋਂ ਵੀ ਟੁੱਟ ਗਏ।

ਰਾਜੀਵ ਪਿਛੋਂ ਜਦੋਂ ਜਨਤਾ ਦਲ ਦੀ ਸਰਕਾਰ ਬਣੀ ਤਾਂ ਪ੍ਰਧਾਨ ਮੰਤਰੀ ਵੀ,ਪੀ ਸਿੰਘ ਹਰਿਮੰਦਰ ਸਾਹਿਬ ਗਏ ਉਨ੍ਹਾਂ ਨੇ ਸਿੱਖਭਾਵਨਾਂਵਾਂ ਨੂੰ ਸਮਝਣ ਅਤੇ ਜ਼ਖਮੀ ਸਿੱਖ ਹਿਰਦਿਆਂ ਉਤੇ ਮਲ੍ਹਮ ਲਗਾਉਣ ਦਾ ਯਤਨ ਕੀਤਾ ਪਰ ਉਨ੍ਹਾਂ ਦੀ ਹਕੂਮਤ ਥੌੜੀ ਦੇਰ ਰਹੀ ਅਤੇ ਭਾਜਪਾ ਵੱਲੋਂ ਹਮਾਇਤ ਵਾਪਸ ਲੈਣ ਤੇ ਡਿੱਗ ਪਈ । ਭਾਜਪਾ ਤੋਂ ਬਿਨ੍ਹਾਂ ਲਗਭਗ ਸਾਰੀਆਂ ਮੁੱਖ ਸਿਆਸੀ ਪਾਰਟੀਆਂ ਨੇ **1984** ਵਿੱਚ ਹੀ ਫ਼ੌਜੀ ਹਮਲੇ ਨੂੰ ਬੇਲੋੜਾ ਦੱਸਿਆ ਸੀ ।ਪਰ ਸਮਾਂ ਬੀਤਣ ਨਾਲ ਹੁਣ ਸਾਰੀਆਂ ਹੀ ਪਾਰਟੀਆਂ ਸਾਕਾ ਨੀਲਾ ਤਾਰਾ ਨੂੰ ਹਿਮਾਲੀਆਂ ਪਰਬਤ ਜੇਡੀ ਗਲਤੀ ਕਰਾਰ ਦੇ ਰਹੀਆਂ ਹਨ ਇਥੋਂ ਤੱਕ ਕਿ ਕਾਂਗਰਸ ਪ੍ਰਧਾਨ ਸੋਨੀਆਂ ਨੇ ਵੀ ਇਸ ਨੂੰ ਮੰਦਭਾਗਾ ਕਰਾਰ ਦੇ ਕੇ ਅਫਸੋਸ ਕੀਤਾ ਦਰ ਅਸਲ ਇਹ ਹਮਲਾ ਇੰਦਰਾ ਨੇ ਅਕਾਲੀ ਦਲ ਤੋਂ ਐਮਰਜੈਂਸੀ ਵਿਰੁੱਧ ਲਾਇ ਗਏ ਮੋਰਚੇ ਦਾ ਬਦਲਾ ਲੈਣ ,ਸਿੱਖਾਂ ਨੂੰ ਦਬਾ ਕੇ ਅਤੇ ਉਨ੍ਹਾ ਦਾ ਹਊਆ ਖੜਾ ਕਰਕੇ ਲੋਕ ਸਭਾ ਦੀਆਂ ਅਗਲੀਆਂ ਚੋਣਾ ਜਿੱਤਣ ਵਾਸਤੇ ਕਰਵਾਇਆ ਸੀ ਜੋ ਉਸ ਦੀ ਭਿਆਨਕ ਮੌਤ ਪਿਛੋਂ ਉਸ ਦੇ ਪੁੱਤਰ ਰਾਜੀਵ ਨੇ ਮਾਂ ਦੀ ਹਮਦਰਦੀ ਦੀ ਵੋਟ ਲੈ ਕੇ ਜਿੱਤ ਲਈਆਂ ਸਮੇਂ ਦੇ ਬੀਤਣ ਨਾਲ ਭਾਵੇ ਇਸ ਮਹਾਨ ਦੁਖਾਂਤ ਦੀ ਪੀੜਾ ਕੁਝ ਘਟੀ ਹੈ ਪਰ ਸਿੱਖ ਕੌਮ ਇਸ ਵਹਿਸ਼ੀਆਨਾਂ ਹਮਲੇ ਨੂੰ ਨਾਂ ਕਦੀਂ ਭੁਲਾ ਸਕੇਗੀ ਅਤੇ ਨਾਂ ਹੀ ਕਦੇ ਮੁਆਫ ਕਰ ਸਕੇਗੀ ।

# ਜੂਨ 84 ਸਾਕਾ ਨੀਲਾ ਤਾਰਾ ਪਿਛੋਕੜ ਤੇ ਫੌਜੀ ਹਮਲਾ

ਡਾ ਸੁਖਪ੍ਰੀਤ ਸਿੰਘ ਉਦੋਕੇ

ਹਿੰਦੁਸਤਾਨ ਦੀ ਸੰਸਕ੍ਰਿਤੀ ਸੀਮਾਵਾਂ,ਧਰਮ,ਅਣਖ ,ਅਬਰੂ,ਗੈਰਤ ਦੀ ਰੱਖਿਆ ਹੇਤ ਸਿੱਖਾਂ ਨੇ ਆਪਣਾ ਖੂਨ ਪਾਣੀ ਦੀ ਤਰ੍ਹਾਂ ਵਹਾਇਆ ਹੈ।ਦੂਸਰੇ ਸਬਦਾਂ ਵਿੱਚ ਜੇਕਰ ਸਿੱਖ ਗੁਰੂ ਸਾਹਿਬ ਤੇ ਉਨ੍ਹਾਂ ਦਾ ਸਾਜਿਆ ਖਾਲਸਾ ਪੰਥ ਅਪਣੀ ਰੱਤ ਨਾਲ ਇਸ ਧਰਤੀ ਨੂੰ ਲਾਲ ਰੰਗਤ ਨਾ ਦਿੰਦਾ ਤਾਂ ਸਾਇਦ ਹਿੰਦੁਸਤਾਨ ਦਾ ਨਕਸ਼ਾ ਤੇ ਇਤਿਹਾਸ ਹੋਰ ਹੀ ਹੁੰਦਾ।ਕਈ ਹਮਲਾਵਰ ਆਉਂਦੇ ਰਹੇ ਤੇ ਹਿੰਦੁਸਤਾਨ ਦੀ ਗ਼ੈਰਤ ਤੇ ਇਜ਼ਤ ਨੂੰ ਪੈਰਾਂ ਹੇਠ ਰੋਲਦੇ ਰਹੇ ਪਰ ਕਿਸੇ ਹਿੰਦੁਸਤਾਨੀ ਦੇ ਜੋਸ਼ ਨੇ ਉਬਾਲਾ ਨਾਂ ਖਾਧਾ,ਕਿਸੇ ਦੇ ਡੋਲੇ ਨਾ ਫਰਕੇ ,ਸਗੋਂ ਮੂਕ ਦਰਸ਼ਕ ਬਣਕੇ ਆਪਣੀ ਲੁੱਟੀ ਪੱਤ ਦਾ ਨਜ਼ਾਰਾ ਦੇਖਿਆ।ਨਿਰਮਲ ਪੰਥ ਦੇ ਸੰਸਥਾਪਕ ਜਗਤ ਗੁਰੂ ਨੇ ਸੰਸਾਰ ਮੰਚ ਤੇ ਕਦਮ ਰੱਖਿਆ ਤਾਂ ਹਮਲਾਵਰ ਹੋ ਕਿ ਆਏ ਬਾਬਰ ਨੂੰ ਜਾਬਰ ਤੇ ਉਸ ਦੀ ਹਮਲਾਵਰ ਫੌਜ ਨੂੰ ਪਾਪ ਕੀ ਜੰਞ ਆਖਿਆ ।ਸ਼ਹਾਦਤ ਸਮੇਂ ਦੀ ਲੋੜ ਬਣੀ ਤਾਂ ਕਿਸੇ ਮੁਗਲ ਅਹਿਲਕਾਰ ਅੱਗੇ ਕੌਮੀ ਅਣਖ ਨਹੀਂ ਗਵਾਈ ਸਗੋਂ ਕੌਮੀ ਗੈਰਤ ਦੀ ਰੱਖਿਆਂ ਹੇਠ ਸ਼ਹਾਦਤ ਦੀ ਪ੍ਰਾਪਤੀ ਵਿੱਚ ਫ਼ਖ਼ਰ ਮਹਿਸੂਸ ਕੀਤਾ।ਮੈਦਾਨੇ ਜੰਗ ਵਿੱਚ ਜੂਝਣ ਦਾ ਸਮਾਂ ਆਇਆ ਤਾਂ ਅਕਾਲ ਤਖਤ ਪ੍ਰਗਟ ਕਰਕੇ ਮੀਰੀ ਪੀਰੀ ਦੀਆ ਦੋ ਤਲਵਾਰਾਂ ਪਹਿਨ ਕੇ ਧਰਮ ਤੇ ਰਾਜਨੀਤੀ ਦਾ ਸੁਮੇਲ ਕਰਕੇ ਅਜਿਹੇ ਹਲੇਮੀ ਰਾਜ ਅਬਚਲ ਨਗਰ ਦੀ ਨੀਂਹ ਰੱਖ ਦਿੱਤੀ ਕਿ ਮੁਗਲ ਹਕੂਮਤ ਦੀਆਂ ਜੜ੍ਹਾਂ ਹਿੱਲ ਗਈਆਂ।ਪਰ ਸੰਸਾਰ ਦੇ ਲੋਕਾਂ ਨੇ ਅਜੀਬ ਨਜ਼ਾਰਾ ਵੇਖਿਆਂ ਜਿਸ ਕਰਮ ਕਾਂਡੀ ਚਿੰਨ੍ਹ ਨੂੰ ਪਹਿਲੇ ਜਾਮੇ ਵਿੱਚ ਬਿਪਰਵਾਦ ਦਾ ਜੂਲਾ ਕਹਿ ਕੇ ਤ੍ਰਿਸਕਾਰ ਦਿੱਤਾ,ਉਸ ਦੇ ਸਮਰਥਕ ਬਿਹਬਲਤਾ ਦੀ ਹਾਲਤ ਵਿੱਚ ਧਰਮ ਰੱਖਿਆ ਦੀ ਜੋਦੜੀ ਲੈ ਕੇ ਆਏ ਤਾਂ ਨਾਂਵੇ ਜਾਮੇ ਵਿੱਚ ਗੈਰ ਧਰਮ ਦੀ ਰੱਖਿਆ ਹੇਤ ਆਪਣੇ ਸਰੀਰ ਦਾ ਠੀਕਰਾ ਦਿੱਲੀ ਵਿੱਚ ਭੰਨਣਾ ਕਬੂਲਿਆ।ਦਸਵੇਂ ਜਾਮੇ ਵਿੱਚ ਹਿੰਦੁਸਤਾਨ ਦੀ ਬੇਅਣਖ ਤੇ ਆਬਰੂ ਹੀਣ ਹੋ ਚੁਕੀ ਮਿੱਟੀ ਨੂੰ ਤੀਰਾਂ ਦੀ ਨੋਕ ਨਾਲ ਉਲੱਥਿਆ,ਮੋਈ ਮਿੱਟੀ ਵਿੱਚ ਨਵੀਂ ਰੂਹ ਫੂਕ ਕੇ ਨਿੱਜ ਰੂਪ ਕਹਿ ਕੇ ਨਿਵਾਜਿਆ।ਅਕਾਲ ਪੁਰਖ ਦੀ ਫੌਜ ਦੇ ਵਜਾਏ ਰਣਜੀਤ ਨਗਾਰੇ ਨੇ ਮੁਗਲ ਹਕੂਮਤ ਦੇ ਤਾਂ ਸਿਰ ਪੀੜ ਲਾ ਦਿੱਤੀ ,ਪਰ ਉਸ ਤੋਂ ਵੀ ਪਹਿਲਾਂ ਧੋਤੀ,ਟੋਪੀ ਦੇ (ਅਲੰਬਰਦਾਰ) ਪਹਾੜੀ ਰਾਜੇ ਹਮਲਾਵਰ ਹੋ ਆਏ ਜੋ ਖਾਲਸੇ ਦੇ ਜਾਹੋ ਜਲਾਲ ਅੱਗੇ ਟਿੱਕ ਨਾਂ ਸਕੇ।ਸਾਰਾ ਸਰਬੰਸ ਕੌਮ ਦੀ ਭੇਟ ਚੜ੍ਹਾ ਦਿੱਤਾ ,ਰਿਧੀਆਂ,ਸਿੱਧੀਆਂ ਤੇ ਤੰਤਰ ਸਾਧਨਾ ਨਾਲ ਬੇਅਣਖ ਹੋ ਕਿ ਸੁੱਤੇ ਇੱਕ ਬੈਰਾਗੀ ਨੂੰ ਖੰਡੇ ਦੀ ਠੋਕਰ ਨਾਲ ਹਲੂਣਿਆ,ਪਾਹੁਲ ਦੇ ਕੇ ਐਸਾ ਸੂਰਮਾ ਬਣਾ ਦਿੱਤਾ ਜਿਸ ਨੇ ਜ਼ੁਲਮੀ ਜੜ੍ਹਾਂ ਉਖੇੜ ਕਿ ਰੱਖ ਦਿੱਤੀਆਂ ।

ਸਮੇਂ ਦਾ ਗੇੜ ਬਦਲਿਆ ਖਾਲਸੇ ਦੇ ਸਿਰਾਂ ਦੇ ਮੁੱਲ ਪਏ ਤੇ ਮੁੱਲ ਵੀ ਅਣਖ ਅਨੁਸਾਰ ਪਏ ਗਜ਼ਨੀ ਦੇ ਬਜਾਰਾਂ ਵਿੱਚ ਹਿੰਦੁਸਤਾਨ ਦੀ ਜਿਉਂਦੀ ਜਾਗਦੀ ਇੱਜਤ ਆਬਰੂ ਟਕੇ-ਟਕੇ ਵਿਕਦੀ ਸੀ ਪਰ ਸਿੰਘਾ ਦੇ ਸਿਰਾਂ ਦਾ ਮੁੱਲ ਕਈ ਗੁਣਾਂ ਵੱਧ ਪਾਇਆ।ਨਾਦਰਾਂ ਅਬਦਾਲੀਆਂ ਤਾਂ ਸਿੰਘਾ ਦੀ ਰੱਤ'ਚ ਨਹਾਉਣਾ ਹੀ ਸੀ ,ਅਕ੍ਰਿਤਘਣ ਜਸਪਤ,ਲਖਪਤ ,ਨੇ ਵੀ ਕੋਈ ਕਸਰ ਨਾਂ ਛੱਡੀ।ਪਿੰਡੇ ਤੇ ਜ਼ਖਮਾਂ ਦੀਆਂ ਪੰਡਾਂ ਲੈ ਕਿ ਖਾਲਸਾ ਖੁੰਡੀਆਂ ਤੇਗਾ ਨਾਲ ਲੜਿਆ,ਅਖੀਰ ਫਤਹਿ ਨੇ ਖਾਲਸੇ ਦੇ ਪੈਰ ਚੁੰਮੇ ।ਖਾਲਸਾ ਰਾਜ ਹੋਂਦ ਵਿੱਚ ਆਇਆ,ਖਾਲਸੇ ਦੀ ਗਰਜ਼ ਨਾਲ ਕਾਬਲ ਕੰਧਾਰ ਕੰਬ ਉਠਿਆ ਵਿਦੇਸ਼ੀ ਹਮਲਾਵਰਾਂ ਦੀ ਇਸ ਧਰਤੀ ਵੱਲ ਅੱਖ ਚੁੱਕ ਕੇ ਹਿੰਮਤ ਨਾਂ ਪਈ ,ਪਰ ਅਕ੍ਰਿਤਘਣਾਂ ਨੇ ਖਾਲਸੇ ਦੀ ਪਿੱਠ ਵਿੱਚ ਐਸਾ ਛੁਰਾ ਮਾਰਿਆ ਕਿ ਖੂਨ ਨਾਲ ਸਿੰਜਿਆ ਖਾਲਸਾ ਰਾਜ ਦਾ ਬੂਟਾ ਫਿਰੰਗੀਆਂ ਹੱਥ ਚਲਾ ਗਿਆ ।

ਇਤਿਹਾਸ ਦੀ ਲੋਅ ਵਿੱਚ ਅਧਿਐਨ ਕੀਤਾ ਜਾਵੇ ਤਾਂ ਖਾਲਸੇ ਦਾ ਇੱਕ ਵਿਸ਼ੇਸ਼ ਗੁਣ ਜਾਂ ਫਿਤਰਤ ਉਘੜ ਕੇ ਸਾਹਮਣੇ ਆਉਂਦੀ ਹੈ ਕਿ ਖਾਲਸਾ ਜਾਂ ਅਜ਼ਾਦ ਹਾਕਮ ਹੁੰਦਾ ਹੈ ਜਾਂ ਬਾਗੀ।ਗੁਲਾਮ ਹੋਣਾ ਖਾਲਸੇ ਦੇ ਸੁਭਾਅ ਦਾ ਅੰਗ ਨਹੀਂ।ਫਿਰੰਗੀਆਂ ਵਿਰੁੱਧ ਸਘੰਰਸ਼ ਖਾਲਸੇ ਨੇ ਅਰੰਭਿਆ,ਕੁਰਬਾਨੀ ਦੇ ਅੰਕੜੇ ਪੜ੍ਹ ਕੇ ਹੈਰਾਨ ਹੋ ਜਾਈਦਾ ਹੈ ਅਬਾਦੀ ਕੇਵਲ 1.5% ਤੇ ਕੁਰਬਾਨੀਆਂ 80% ਤੋਂ ਵਧੇਰੇ ਤੇ ਦੂਸਰੇ ਪਾਸੇ ਖਾਲਸੇ ਦੇ ਖੂਨ ਨਾਲ ਲਿਬੜੇ ਮੋਢਿਆਂ ਤੇ ਚੜ੍ਹ ਕੇ ਰਾਜ ਭਾਗ ਮਾਨਣ ਵਾਲੀ ਕੌਮ ਦੀ ਅਬਾਦੀ 80% ਤੇ ਕੁਰਬਾਨੀਆਂ 2%ਤੋਂ ਵੀ ਘੱਟ।

ਅਜ਼ਾਦੀ ਮਿਲਣ ਉਪਰੰਤ ਇਸ ਦੇਸ਼ ਦੀ ਬਹੁਗਿਣਤੀ ਲੀਡਰਸ਼ਿਪ ਨੇ ਅਕ੍ਰਿਤਘਣਤਾਂ ਦੇ ਸਾਰੀ ਹੱਦ ਬੰਨ੍ਹੇ ਤੋੜ ਕੇ ਜਿਹੋ ਜਿਹਾ ਵਿਸਾਹਘਾਤ ਸਿੱਖਾਂ ਨਾਲ; ਕੀਤਾ ਉਸ ਦੀ ਮਿਸਾਲ ਹੋਰ ਕਿਧਰੇ ਨਹੀਂ ਮਿਲਦੀ ।ਹਰ ਹੀਲਾ ਖਾਲਸੇ ਦੀ ਅਣਖ ਨੂੰ ਮਲੀਆਮੇਟ ਕਰਨ ਦਾ ਵਰਤਿਆ ਗਿਆ ਸਿੱਖੀ ਦੀ ਅਣਖ ਨੂੰ ਖਤਮ ਕਰਨ ਵਾਸਤੇ,ਕੌਮੀ ਗੈਰਤ ਦੀ ਚਿੰਗਾਰੀ ਨੂੰ ਬਝਾਉਣ ਵਾਸਤੇ ਭਾਵੇਂ ਰਾਜ ਭਾਗੀਆਂ ਵੱਲੋਂ ਪਹਿਲੇ ਦਿਨ ਤੋਂ ਹੀ ਹਮਲੇ ਸ਼ੁਰੂ ਹੋ ਗਏ ਸਨ ਪਰ ਸਾਕਾ ਨੀਲਾ ਤਾਰਾ ਐਸਾ ਭਿਆਨਕ ਘੱਲੂਘਾਰਾ ਹੈ ਜਿਸ ਦੇ ਨਿਸ਼ਾਨ ਕੌਮ ਦੇ ਹਿਰਦੇ ਤੋਂ ਕਦੀਂ ਮਿਟ ਨਹੀਂ ਸਕਦਾ ,ਇੱਕ ਐਸਾ ਨਸ਼ਤਰ ਸਿੱਖਾਂ ਖਿਲਾਫ ਵਰਤਿਆ ਗਿਆ ਜਿਸ ਨੇ ਕੌਮ ਨੂੰ ਵਲੂੰਧਰ ਕੇ ਰੱਖ ਦਿੱਤਾ ਹੀਰੋਸ਼ੀਮਾਂ ਤੇ ਨਾਗਾਸਾਕੀ ਦੇ ਹਮਲਿਆਂ ਤੋਂ ਵਧੇਰੇ ਕਰੂਰਰਤਾ ਪੂਰਨ ਕਾਰਵਾਈ ਸੀ ।ਇੱਕ ਭਿਆਨਕ ਘੱਲੂਘਾਰੇ ਦਾ ਨਿਸ਼ਾਨਾਂ ਕੇਵਲ ਸਿੱਖ ਨਹੀਂ ਸਿੱਖੀ ਸੀ ,ਮਕਸਦ ਕੇਵਲ ਬਾਬਾ ਜਰਨੈਲ ਸਿੰਘ ਨੂੰ ਖ਼ਤਮ ਕਰਨਾ ਨਹੀ ਸਗੋਂ ਕੌਮ ਨੂੰ ਜ਼ਲੀਲ ਕਰਨਾ ਸੀ ,ਕੌਮ ਦੀ ਗੈਰਤ ਨੂੰ ਰੋਲਣਾ ਸੀ।ਰਾਜ ਭਾਗ ਦੀ ਮਲਿਕਾ ਇੰਦਰਾ ਦੀ ਪ੍ਰਬਲ ਇੱਛਾ ਕੌਮ ਨੂੰ ਸਬਕ ਸਿਖਾਉਣਾ ਸੀ ਕਿਉਂ ਕਿ ਉਸ ਵੱਲੋਂ ਲਗਾਈ 1977 ਦੀ ਐਮਰਜੈਂਸੀ ਦੌਰਾਨ ਜਦੋਂ ਸਾਰਾ ਦੇਸ਼ ਸੁਸਰੀ ਵਾਂਗ ਸੌਂ ਗਿਆ ਸੀ ਤਾਂ ਸਿਰਫ ਗੁਰੂ ਖਾਲਸਾ ਹੀ ਮੈਦਾਨ ਵਿੱਚ ਡੱਟਿਆ ਸੀ ।ਅੱਜ ਕੱਲ੍ਹ ਆਪਣੇ ਆਪ ਨੂੰ ਹਿੰਦੂਤਵ ਦੇ ਮੁੱਦਈ ਅਖਵਾਉਣ ਵਾਲੇ ਤੇ ਦੇਸ਼ ਦੇ ਭਗਵੇਂਕਰਨ ਦਾ ਸੁਪਨਾ ਲੈਣ ਵਾਲੇ,ਖਾਕੀ ਨਿਕਰਾਂ ਲੁਕਾ ਕੇ ਖਾਲਸਾ ਦੀ ਸ਼ਰਨ ਆਏ ਤ੍ਰੀਆ ਹੱਠ ਸਦਕਾ ਹੰਕਾਰੀ ਬੀਬੀ ਖਾਲਸੇ ਨੂੰ ਜ਼ਲੀਲ ਕਰਨਾ ਲੋਚਦੀ ਸੀ ।

ਨਕਲੀ ਨਿਰੰਕਾਰੀਆਂ ਵਰਗੇ ਪਾਖੰਡੀਆਂ ਨੇ ਸਿੱਖ ਸਿਧਾਂਤਾਂ ਦਾ ਮਜ਼ਾਕ ਉਡਾਇਆ।ਗੁਪਤ ਸਰਕਾਰੀ ਫੰਡ,ਸਰਕਾਰੀ ਮਸ਼ੀਨਰੀ ਨੇ ਪੂਰਾ ਸਹਿਯੋਗ ਦਿੱਤਾ ਇਥੋਂ ਤੱਕ ਕਿ ਪੰਜਾਬ ਦੀਆਂ ਉਚ ਪਦਵੀਆਂ ਉੱਪਰ ਵੀ ਉਸੇ ਵੀਚਾਰਧਾਰਾ ਦੇ ਸਮਰਥਕਾਂ ਨੂੰ ਬਠਾਇਆ ਗਿਆ।13 ਅਪ੍ਰੈਲ 1978 ਨੂੰ ਨਕਲੀ ਨਿੰਕਾਰੀਆਂ ਨੇ ਅੰਮ੍ਰਿਤਸਰ ਵਿਖੇ ਖਾਲਸੇ ਦੇ ਖੂਨ ਨਾਲ ਹੋਲੀ ਖੇਡੀ,ਪੁਲਿਸ ਤੇ ਪ੍ਰਸ਼ਾਸਨ ਨੇ ਮੂਕ ਦਰਸ਼ਕ ਬਣ ਕੇ ਸਭ ਕੁਝ ਦੇਖਿਆ।ਪੰਜਾਬ ਦੀ ਅਕਾਲੀ ਸਰਕਾਰ ਪੰਥਕ ਹਿੱਤਾਂ ਤੋਂ ਮੂੰਹ ਮੋੜ ਗਈ ਇਸ ਮੁੱਕਦਮੇ ਦੌਰਾਨ ਹੋਏ ਪੱਖਪਾਤ ਨੂੰ ਲੈ ਕੇ ਸਿੱਖ ਕੌਮ ਦਾ ਵਿਸ਼ਵਾਸ ਇਸ ਫਿਰਕੂ ਭਾਰਤੀ ਨਿਆਂ ਪ੍ਰਨਾਲੀ ਤੋਂ ਵੀ ਬਿਲਕੁਲ ਚੁੱਕਿਆ ਗਿਆ।ਕੌਮ ਦੀ ਗੈਰਤ ਉਪਰ,ਸਿੱਖੀ ਉਪਰ ਹੋ ਰਹੇ ਨਿਤਾਪ੍ਰਤੀ ਹਮਲਿਆਂ ਨੇ ਬਾਬਾ ਜਰਨੈਲ ਸਿੰਘ ਨੂੰ ਮੈਦਾਨੇ ਜੰਗ ਵਿੱਚ ਨਿਤਰਨ ਲਈ ਮਜ਼ਬੂਰ ਕੀਤਾ। ਸਰਕਾਰੀ ਸ਼ਹਿ ਪ੍ਰਾਪਤ ਗੁੰਡਿਆਂ ਨੇ ਕਈ ਥਾਂਵਾਂ ਤੇ ਸਿੱਖ ਸਰੂਪ ਦੀ ਬੇਅਦਬੀ ਕੀਤੀ,ਪੰਜਾਬ ਦੀ ਧਰਤੀ ਤੇ ਇਹ ਨਾਅਰੇ ਸੁਣੇ ਜਾ ਰਹੇ ਸਨ,

ਕੱਛ,ਕੜਾ,ਕੰਘਾ,ਕ੍ਰਿਪਾਨ,ਧੱਕ ਦਿਆਂਗੇ ਪਾਕਿਸਤਾਨ

ਅਜਿਹੇ ਦੁਰਵਿਹਾਰ ਵੇਖ ਕੇ ਕੌਮੀ ਜੋਸ਼ ਨੇ ਉਬਾਲ ਖਾਧਾ।ਜਿਸ ਕੌਮ ਨੇ ਪਰਾਇਆਂ ਦੀ ਇੱਜ਼ਤ ਰੁਲਦੀ ਵੇਖ ਕੇ ਖੂਨ ਵਹਾਇਆ ਹੋਵੇ ,ਉਹ ਕੌਮ ਆਪਣੀ ਇੱਜ਼ਤ ਰੁਲਦੀ ਕਿਵੇਂ ਵੇਖ ਸਕਦੀ ਸੀ? ਗੁਰੂ ਸਰੂਪਾਂ ਦੀ ਬੇਅਦਬੀ,ਸਰਕਾਰੀ ਧੱਕੇ ਸ਼ਾਹੀ,ਵਿਤਕਰਾ ਅਤੇ ਸਰਕਾਰੀ ਗੁੰਡਾਗਰਦੀ ਨੇ ਕੌਮ ਦੇ ਜਜ਼ਬਾਤਾਂ ਨੂੰ ਹਲੂਣਿਆ।ਪੰਜਾਬ ਦੀਆਂ ਹੱਕੀ ਮੰਗਾਂ ਨੂੰ ਲੈ ਕਿ ਸ਼ੁਰੂ ਕੀਤਾ ਧਰਮ ਯੁੱਧ ਮੋਰਚਾ ਪੂਰੇ ਜੋਬਨ ਤੇ ਸੀ ।ਕੌਮੀ ਅਣਖ ਉਪਰ ਹੋਏ ਹਮਲਿਆਂ ਦਾ ਜਵਾਬ ਸਿੱਖ ਜਵਾਨੀ ਨੇ ਦਿੱਤਾ।ਸਰਕਾਰੀ ਮਸ਼ੀਨਰੀ,ਪ੍ਰਚਾਰ ਸਾਧਨਾਂ ਤੇ ਖਾਸ ਕਰਕੇ ਮਹਾਸ਼ਾ ਪ੍ਰੈਸ ਨੇ ਸਿੱਖ ਨੌਜਵਾਨੀ ਨੂੰ ਅਤਿਵਾਦੀ,ਦਹਿਸ਼ਤਗਰਦ,ਗਰਦਾਨਣ ਵਿਚ ਕੋਈ ਕਸਰ ਨਾਂ ਛੱਡੀ।ਬਾਬਾ ਜਰਨੈਲ ਸਿੰਘ ਭਿੰਡਰਾਂਵਾਲੇ ਅਤੇ ਉਨ੍ਹਾਂ ਦੇ ਸਾਥੀ ਜੋ ਹਰਿਮੰਦਰ ਸਾਹਿਬ ਟਿਕੇ ਹੋਏ ਸਨ ਨੂੰ ਵੱਖਵਾਦੀ,ਪਾਕਿਸਤਾਨ ਦੇ ਏਜੰਟ ਗਰਦਾਨਿਆ ਗਿਆ।ਧਰਮ ਯੁੱਧ ਮੋਰਚੇ ਨੂੰ ਕੁਚਲਣ ਵਾਸਤੇ ਸਰਕਾਰ ਨੇ ਪੂਰਾ ਤਾਣ ਲਾਇਆ ਪਰ ਕੌਮ ਦੇ ਭੜਕੇ ਜਜ਼ਬਾਤਾਂ ਸਾਹਮਣੇ ਕੋਈ ਪੇਸ਼ ਨਾਂ ਗਈ ।

ਮਹਾਸ਼ਾ ਪ੍ਰੈਸ ਪਾਵਨ ਧਾਰਮਿਕ ਅਸਥਾਨਾਂ ਨੂੰ ਅਤਿਵਾਦੀਆਂ ਦਾ ਅੱਡਾ,ਅਸਲਾ ਫੈਕਟਰੀ ਤੇ ਵਿਦੇਸ਼ੀ ਏਜੰਸੀਆਂ ਦਾ ਘਰ, ਮੁਜ਼ਰਮਾਂ ਦਾ ਕੇਂਦਰ ਕਹਿ ਕੇ ਨਿਵਾਜ ਰਹੀ ਸੀ ਤੇ ਸਿੱਖਾਂ ਦੇ ਖਿਲਾਫ ਆਮ ਜਨਤਾ ਨੂੰ ਭੜਕਾ ਰਹੀ ਸੀ ,ਨਫਰਤ ਦੇ ਬੀਜ਼ ਬੋਅ ਰਹੀ ਸੀ ।ਇਹ ਉਹ ਹੀ ਪ੍ਰੈਸ ਸੀ ਜਿਸ ਨੇ ਪੰਜਾਬ ਨੂੰ ਮੁੜ ਦੋ ਭਾਸ਼ਾਈ ਬਣਾਉਣ ਦੇ ਯਤਨ ਕੀਤੇ ਸਨ ਤੇ ਹਿੰਦੂਆਂ ਨੂੰ ਮਾਂ ਬੋਲੀ ਪੰਜਾਬੀ ਅਪਨਾਉਣ ਤੋਂ ਰੋਕਿਆ।ਉਸ ਸਮੇਂ ਦੇ ਪੁਲਿਸ ਮੁੱਖੀ ਪੀ.ਐਸ. ਭਿੰਡਰ ਨੇ ਮਹਾਸ਼ਿਆ ਵੱਲੋਂ ਲਾਏ ਤਕਰੀਬਨ ਉਪਰੋਕਤ ਸਾਰੇ ਦੋਸ਼ਾਂ ਨੂੰ ਰੱਦ ਕੀਤਾ ਸੀ ।

ਬਾਬਾ ਜਰਨੈਲ ਸਿੰਘ ਨੂੰ ਵੀ ਪ੍ਰੈਸ ਨਾਲ ਅਕਸਰ ਇਹੀ ਗਿਲਾ ਸੀ ਉਸ ਦੀਆਂ ਤਕਰੀਰਾਂ ਨੂੰ ਗਲਤ ਰੰਗਤ ਦੇ ਕੇ ਤੋੜ ਮਰੋੜ ਕੇ ਪੇਸ਼ ਕੀਤਾ ਜਾਂਦਾ ਹੈ ।ਪੱਤਰਕਾਰ ਐਸ.ਕਰਪੇਟਰ ਨੇ ਇਸ ਦੀ ਪੁਸ਼ਟੀ ਕਰਦਿਆ ਲਿਖਿਆ ਭਿੰਡਰਾਂ ਵਾਲਾ ਅਖੀਰ ਤੱਕ ਇਹੀ ਕਹਿੰਦਾ ਰਿਹਾ ਕਿ ਉਹ ਉਨ੍ਹਾਂ ਕਤਲਾਂ ਵਾਸਤੇ ਜਿੰਮੇਵਾਰ ਨਹੀਂ ਜਿੰਨਾਂ ਦੀ ਆੜ ਹੇਠ ਫੌਜ ਹਮਲਾਵਰ ਹੋ ਕਿ ਆਉਣਾ ਚਾਹੁੰਦੀ ਹੈ।

ਭਾਰਤੀ ਫੌਜ ਦਾ ਤਜਰਬੇਕਾਰ ਜਰਨੈਲ ਮੇਜਰ ਸ਼ੁਬੇਗ ਸਿੰਘ ਜਿਸ ਨੇ ਪਾਕਿਸਤਾਨੀ ਫ਼ੌਜ ਤੋਂ ਹਥਿਆਰ ਸਟਾਉਣ ਅਤੇ ਬੰਗਲਾ ਦੇਸ਼ ਦੀ ਹੋਂਦ ਲਈ ਅਹਿਮ ਹਿੱਸਾ ਪਾਇਆ,ਉਸ ਨੂੰ ਇਮਾਨਦਾਰੀ ਨਾਲ ਕੀਤੀ ਸੇਵਾ ਦਾ ਇਵਜ਼ਾਨਾ ਸਜ਼ਾ ਦੇ ਰੂਪ ਵਿਚ ਮਿਲਿਆ।ਦੇਸ਼ ਦੀ ਬੇਸ਼ਕੀਮਤੀ ਸੇਵਾ ਉਪਰੰਤ ਬ੍ਰਾਹਣਵਾਦੀ ਸਰਕਾਰ ਪਾਸੋਂ ਖੁਆਰੀ ਮਿਲੀ।ਜਿਸ ਨੇ ਸਿੱਖਾਂ ਨਾਲ ਹੁੰਦੇ ਵਿਤਕਰੇ ਦੇ ਜ਼ਖਮਾਂ ਨੂੰ ਆਪਣੀ ਦੇਹੀ ਤੇ ਹੰਢਾਇਆ ।ਇਹ ਜਰਨੈਲ ,ਬਾਬਾ ਜਰਨੈਲ ਸਿੰਘ ਦੀ ਸੱਜੀ ਬਾਂਹ ਦੇ ਰੂਪ 'ਚ ਉਭਰਿਆ ਤੇ ਸ੍ਰੀ ਦਰਬਾਰ ਸਾਹਿਬ ਦੀ ਰੱਖਿਆਂ ਲਈ ਵਿਉਂਤਬੰਦੀ ਦਾ ਜਿੰਮਾਂ ਆਪਣੇ ਸਿਰ ਲਿਆ।

**2** ਜੂਨ **1984** ਨੂੰ ਦੇਸ ਦੀ ਮਲਿਕਾ ਬ੍ਰਾਹਮਣੀ ਇੰਦਰਾ ਇੱਕ ਪਾਸੇ ਦੇਸ਼ ਦੇ ਨਾਮ ਸੰਦੇਸ਼ ਜਾਰੀ ਕਰਕੇ ਅਕਾਲੀਆਂ ਨੂੰ ਪੰਜਾਬ ਮਸਲੇ ਦੇ ਹੱਲ ਦਾ ਸੱਦਾ ਦੇ ਰਹੀ ਸੀ ਤੇ ਦੂਜੇ ਪਾਸੇ ਫੌਜ ਨੂੰ ਪੰਜਾਬ ਕੂਚ ਕਰਨ ਦਾ ਲੁਕਵਾਂ ਹੁਕਮ ਦਿੱਤਾ ਜਾ ਰਿਹਾ ਸੀ ।ਕੁਝ ਹੀ ਸਮੇਂ ਬਾਅਦ ਇਹ ਖਬਰ ਪ੍ਰਸਾਰਤ ਹੋਈ ਕਿ ਪੰਜਾਬ ਵਿਚ ਸਿਵਲ ਪ੍ਰਸ਼ਾਸ਼ਨ ਦੀ ਮਦਦ ਵਾਸਤੇ ਫੌਜ ਤਾਇਨਾਤ ਕੀਤੀ ਜਾ ਰਹੀ ਹੈ।ਪੱਛਮੀਂ ਕਮਾਂਡ ਦੇ ਲੈਫਟੀਨੈਂਟ ਜਨਰਲ ਆਰ.ਐਸ.ਦਿਆਲ ਨੂੰ ਗਵਰਨਰ ਪੰਜਾਬ ਦਾ ਸਲਾਹਕਾਰ ਨਿਯੁਕਤ ਕਰ ਦਿੱਤਾ।ਉਧਰ ਦਰਬਾਰ ਸਾਹਿਬ ਕੰਪਲੈਕਸ ਦੁਆਲੇ ਤਾਇਨਾਤ ਸੀ.ਆਰ.ਪੀ ਐਫ ਅਤੇ ਬੀ.ਐਸ. ਐਫ ਨੇ ਬਿਨਾਂ ਕਿਸੇ ਭੜਕਾਹਟ ਦੇ ਗੋਲੀਬਾਰੀ ਅਰੰਭ ਕਰ ਦਿੱਤੀ ।ਫ਼ੌਜ ਦੀ ਆਮਦ ਹੁੰਦਿਆਂ ਹੀ ਸਾਰਾ ਪੰਜਾਬ ਸੀਲ ਕਰ ਦਿੱਤਾ ਗਿਆ ਅਤੇ ਸੀ.ਆਰ. ਪੀ.ਐਫ ਦੇ ਟਿਕਾਣਿਆ ਉਪਰ ਫ਼ੌਜ ਆ ਬੈਠੀ ।**3** ਜੂਨ ਨੂੰ ਗੁਰੂ ਅਰਜਨ ਸਾਹਿਬ ਜੀ ਦਾ ਸ਼ਹੀਦੀ ਪੁਰਬ ਹੋਣ ਸਦਕਾ ਕਾਫੀ ਸੰਗਤ ਪਾਵਨ ਅਸਥਾਨ ਤੇ ਪਹੁੰਚੀ ਹੋਈ ਸੀ ਫ਼ੌਜੀ ਗੋਲਾਬਾਰੀ ਸਦਕਾ ਅੰਦਰ ਕਾਫੀ ਸਿੰਘ **1-2** ਜੂਨ ਨੂੰ ਸ਼ਹੀਦ ਹੋਏ।ਫ਼ੌਜੀ ਮੁਖੀ ਕੇ.ਐਸ.ਬਰਾੜ ਜੋ ਇਹ ਵਿਚਾਰ ਲੈ ਕਿ ਆਇਆ ਸੀ ਕਿ ਤੋਪਾਂ ਤੇ ਗੋਲਿਆ ਦੀ ਗੂੰਜ ਨਾਲ ਵੱਡੇ-ਵੱਡੇ ਜਰਨੈਲ ਕੰਬ ਜਾਂਦੇ ਹਨ ਨੂੰ ਬੜੀ ਨਮੋਸ਼ੀ ਦਾ ਸਾਹਮਣਾ ਕਰਨਾ ਪਿਆ ਜਦੋਂ ਅੰਦਰ ਜਾਣ ਦੀ ਕੋਸ਼ਿਸ਼ ਕਰਨ ਵਾਲੇ ਫੌਜੀ ਦਸਤਿਆਂ ਦਾ ਅੰਦਰਲੇ ਸਿੰਘਾਂ ਨੇ ਯਥਾ-ਸ਼ਕਤਿ ਸੁਆਗਤ ਕੀਤਾ ।ਕਮਾਂਡੋ ਦਸਤੇ ਅੰਦਰ ਜਾਣ ਵਿੱਚ ਨਾਕਾਮ ਹੋ ਗਏ ।ਬਾਹਰੋ ਅਧੁਨਿਕ ਹਥਿਆਰਾਂ ਨਾਲ ਹੋ ਰਹੀ ਗੋਲਾ ਬਾਰੀ ਦਾ ਜੁਵਾਬ ਸਿੰਘਾਂ ਨੇ ਸੀਮਤ ਸਾਧਨਾਂ ਨਾਲ ਦਿੱਤਾ।ਭਾਵੇ ਸ਼ਸ਼ਤਰਾਂ ਦਾ ਅਭਾਵ ਸੀ ਪਰ ਗੁਰਧਾਮਾਂ ਦੀ ਰੱਖਿਆਂ ਅਤੇ ਕੌਮੀ ਗੈਰਤ ਉਪਰ ਹੋ ਰਹੇ ਇਸ ਹਮਲੇ ਦਾ ਮੂੰਹ ਤੋੜ ਜੁਵਾਬ ਦੇਣ ਦਾ ਜਜ਼ਬਾ ਮਨ ਅੰਦਰ ਸੀ।**2** ਤੋਂ ਲੈ ਕੇ **5** ਜੂਨ ਤੱਕ ਫੌਜ ਨੂੰ ਕੋਈ ਬਹੁਤੀ ਸਫਲਤਾ ਹਾਸਿਲ ਨਾ ਹੋਈ ।ਅਖੀਰ ਵਿਸ਼ੇਸ਼ ਹਦਾਇਤਾਂ ਪ੍ਰਾਪਤ ਕਰਕੇ ਹਰਿਮੰਦਰ ਸਾਹਿਬ ਅੰਦਰ ਵਿਜਯੰਤ-**72** ਟੈਂਕ ਏ.ਪੀ.ਸੀ ਗੱਡੀਆਂ ਅੰਦਰ ਭੇਜੀਆਂ ਜਿੰਨ੍ਹਾਂ ਨੇ ਪਰਿਕਰਮਾਂ 'ਚ ਮੋਰਚਾ ਲਾ ਕੇ ਸ੍ਰੀ ਅਕਾਲ ਤਖਤ ਸਾਹਿਬ ਉਪਰ ਗੋਲਾ ਬਾਰੀ ਆਰੰਭੀ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਇਮਾਰਤ ਨੂੰ ਢਹਿ ਢੇਰੀ ਕਰ ਦਿੱਤਾ।ਅੰਦਰਲੇ ਸਿੰਘਾਂ ਨੇ ਜਰਨਲ ਸ਼ੁਬੇਗ ਸਿੰਘ ਦੀ ਅਗਵਾਈ ਵਿੱਚ ਜਿਸ ਤਰ੍ਹਾਂ ਫ਼ੌਜੀ ਹਮਲੇ ਦਾ ਜਵਾਬ ਦਿੱਤਾ,ਉਸ ਨੇ ਖਾਲਸਈ ਰਵਾਇਤਾਂ ਨੂੰ ਮੁੜ ਉਜਾਗਰ ਕੀਤਾ ।ਫ਼ੌਜ ਵੱਲੋਂ ਭਾਵੇ ਕਿ ਅੰਦਰ ਨਿਹੱਥੇ ਸ਼ਰਧਾਲੂਆਂ ਦਾ ਬੇਇੰਤਹਾ ਕਤਲੇਆਮ ਕੀਤਾ ਗਿਆ ਪ੍ਰੰਤੂ ਦਰਬਾਰ ਸਾਹਿਬ ਦੀ ਰੱਖਿਆ ਕਰ ਰਹੇ ਜੋਸ਼ੀਲੇ ਸਿੰਘਾਂ ਨੇ ਫ਼ੌਜ ਦਾ ਢੁਕਵਾਂ ਜਾਨੀ ਨੁਕਸਾਨ ਕੀਤਾ ।

**6** ਜੂਨ ਨੂੰ ਬਾਬਾ ਜਰਨੈਲ ਸਿੰਘ ਅਤੇ ਉਨ੍ਹਾ ਦੇ ਸਾਥੀ ਦਰਬਾਰ ਸਾਹਿਬ ਜੀ ਦੀ ਰੱਖਿਆ ਕਰਦਿਆਂ ਫ਼ੌਜ ਨਾਲ ਲੋਹਾ ਲੈਂਦਿਆਂ ਜਾਮੇ ਸ਼ਹਾਦਤ ਪੀ ਗਏ।ਫ਼ੌਜ ਪੂਰੇ ਦਰਬਾਰ ਸਾਹਿਬ ਕੰਪਲੈਕਸ ਤੇ ਕਾਬਜ਼ ਹੋ ਗਈ।ਸਿੰਘਾਂ ਦੇ ਯੁਧਨੀਤਕ ਕਰਤਬਾਂ ਅਤੇ ਬਾਬਾ ਜਰਨੈਲ ਸਿੰਘ ਦੀ ਦ੍ਰਿੜ੍ਹਤਾ ਦਾ ਪ੍ਰਗਟਾਵਾ ਕਰਦਾ ਜਰਨਲ ਕੇ.ਐਸ.ਬਰਾੜ ਲਿਖਦਾ ਹੈ ਕਿ ਸੰਤ ਜਰਨੈਲ ਸਿੰਘ ਅਤੇ ਉਸ ਦੇ ਸਾਥੀ ਦ੍ਰਿੜ੍ਹਤਾ ਨਾਲ ਡਟੇ ,ਪੂਰੀ ਸੂਰਮਤਾਈ ਦਾ ਪ੍ਰਗਟਾਵਾ ਕੀਤਾ ...............ਭਿੰਡਰਾਂ ਵਾਲਾ ਉਚ ਦਰਜੇ ਦਾ ਸੂਰਮਾਂ ਹੋ ਨਿਬੜਿਆ (THE TRUE STORY;OPERATION BLUE STAR).

ਇਸ ਸਾਕੇ ਨੇ ਕੌਮ ਅੰਦਰ ਪੰਥ ਪ੍ਰਸਤੀ ਦਾ ਅਥਾਹ ਜਜ਼ਬਾ ਪੈਦਾ ਕੀਤਾ ਪ੍ਰੰਤੂ ਰੋਹ ਤੋਂ ਉਠੀ ਖਾੜਕੂ ਲਹਿਰ ਜਲਦੀ ਹੀ ਸਰਕਾਰੀ ਏਜੰਸੀਆਂ ਦਾ ਸ਼ਿਕਾਰ ਹੋ ਗਈ।ਸਰਕਾਰੀ ਸ਼ਾਜਿਸ਼ ਅਧੀਨ ਬਾਬਾ ਜਰਨੈਲ ਸਿੰਘ ਦੀ ਸ਼ਹਾਦਤ ਨੂੰ ਛੁਪਾਇਆ ਗਿਆ ਅਤੇ ਉਸ ਨੂੰ ਕੌਮੀ ਸ਼ਹੀਦ ਦੇ ਤੌਰ ਤੇ ਉਭਰਨ ਨਾ ਦਿੱਤਾ।ਸਾਰੀਆਂ ਖਾੜਕੂ ਜਥੇਬੰਦੀਆਂ ਨੇ ਜੋ ਬਾਬਾ ਜਰਨੈਲ ਸਿੰਘ ਜੀ ਦਾ ਸੰਸਥਾ ਪ੍ਰਭਾਵ ਕਬੂਲਦੀਆਂ ਸਨ ਨੇ ਬਾਬਾ ਜਰਨੈਲ ਸਿੰਘ ਦੇ ਜਿੰਦਾ ਹੋਣ ਦਾ ਅਤੇ ਦੁਬਾਰਾ ਪ੍ਰਗਟ ਹੋਣ ਦਾ ਪ੍ਰਚਾਰ ਕੀਤਾ ਸਿੱਟੇ ਵਜੋਂ ਕੋਈ ਨਵੀ ਲੀਡਰਸ਼ਿਪ ਨਾ ਉਭਰ ਸਕੀ ਅਤੇ ਪੰਥ ਦੋਖੀਆਂ ਨੂੰ ਖਾੜਕੂ ਸੰਘਰਸ਼ ਵਿੱਚ ਘੁਸਪੈਠ ਕਰਨ ਦਾ ਸੁਨਿਹਰਾ ਅਵਸਰ ਮਿਲਿਆ।ਖਾੜਕੂ ਜਥੇਬੰਦੀਆਂ ਵਿੱਚ ਆਪਸੀ ਖਿਚੋਤਾਣ ਇੱਕ ਜਥੇਬੰਦਕ ਢਾਂਚਾ,ਅਨੁਸ਼ਾਸ਼ਨ ਦੀ ਘਾਟ ਨੇ ਇਸ ਲਹਿਰ ਨੂੰ ਖਤਮ ਕਰਨ ਵਿੱਚ ਅਥਾਹ ਯੋਗਦਾਨ ਪਾਇਆ।ਪੰਥ ਪ੍ਰਸਤੀ ਦੀ ਗੱਲ ਕਰਨ ਵਾਲਿਆਂ ਨੂੰ ਸਰਕਾਰੀ ਦਹਿਸ਼ਤ ਗਰਦੀ ਦਾ ਸ਼ਿਕਾਰ ਹੋਣਾ ਪਿਆ,ਜਿਸ ਦੀਆਂ ਕਈ ਮਿਸਾਲਾਂ ਹਨ ।ਕੌਮੀ ਜਜ਼ਬਾਤਾਂ ਦਾ ਪੱਖ ਪੂਰਨ ਵਾਲੇ ਵਿਦਵਾਨਾਂ ਅਤੇ ਸੰਤ ਸਿਪਾਹੀ ਵਰਗੇ ਮਾਸਿਕ ਪੱਤਰਾਂ ਨੂੰ ਜਿਥੇ ਸਰਕਾਰੀ ਕਰੋਪੀ ਦਾ ਸ਼ਿਕਾਰ ਹੋਣਾ ਪਿਆ ਉਥੇ ਖਾੜਕੂਆਂ ਦੇ ਭੇਸ ਵਿੱਚ ਸਰਕਾਰੀ ਏਜੰਟਾਂ ਨੇ ਵੀ ਕੋਈ ਘੱਟ ਨਾ ਕੀਤੀ ।ਪੇਂਡੂ ਲੋਕਾਂ ਦੇ ਘਰ ਖਾੜਕੂਆਂ ਦੀਆਂ ਛੁਪਣਗਾਹਾਂ ਸਨ ਪ੍ਰੰਤੂ ਖਾੜਕੂਆਂ ਦੇ ਭੇਸ ਵਿੱਚ ਸਰਕਾਰੀ ਕਾਲੀਆਂ ਬਿੱਲੀਆਂ ਦੀਆਂ ਕਾਲੀਆਂ ਕਰਤੂਤਾਂ ਨੇ ਖਾੜਕੂਆਂ ਨੂੰ ਪੇਂਡੂ ਲੋਕਾਂ ਵਿੱਚ ਨਫਰਤ ਦਾ ਪਾਤਰ ਬਣਾ ਦਿੱਤਾ।ਸਿਆਸੀ ਮਹਾਂਰਥੀਆਂ ਨੇ ਖਾੜਕੂਆਂ ਨੂੰ ਪੁੱਜ ਕੇ ਆਪਣ ਹਿੱਤਾਂ ਦੀ ਪੂਰਤੀ ਵਾਸਤੇ ਵਰਤਿਆ।ਸਰਕਾਰੀ ਅਸ਼ੀਰਵਾਦ ਪ੍ਰਾਪਤ ਸੰਤਾਂ ਨੇ ਜਿਥੇ ਅਜਿਹੇ ਘੱਲੂਘਾਰੇ

ਦੀ ਯਾਦ ਦੇ ਨਿਸ਼ਾਨ ਵੀ ਮਿਟਾ ਦਿੱਤੇ ਉਥੇ ਕੌਮ ਨੇ ਵੀ ਸੰਗਠਤ ਹੋ ਕੇ ਸਿੱਖ ਰੈਫਰੈਂਸ ਲਾਇਬ੍ਰੇਰੀ ਜਿਸ ਦਾ ਇੱਕ ਖਾਸ ਸ਼ਾਜਿਸ਼ ਅਧੀਨ ਨੁਕਸਾਨ ਕੀਤਾ ਗਿਆ ਦੀ ਪੂਰਤੀ ਬਾਰੇ ਕੋਈ ਨਿੱਗਰ ਪ੍ਰੋਗ੍ਰਾਮ ਨਾ ਉਲੀਕਿਆ ਕਿਉਂ ਕਿ ਲਾਇਬ੍ਰੇਰੀ ਨੂੰ ਅੱਗ 8-9 ਜੂਨ ਨੂੰ ਲਗਾਈ ਗਾਈ ਪ੍ਰਤੂੰ 6-7 ਜੂਨ ਨੂੰ ਫ਼ੌਜ ਹਰਿਮੰਦਰ ਸਾਹਿਬ ਤੇ ਕਾਬਜ਼ ਹੋ ਚੁੱਕੀ ਸੀ ਤੇ ਅੰਦਰ ਕੋਈ ਖਾੜਕੂ ਨਹੀਂ ਸੀ ਜਿਸ ਦਾ ਬਹਾਨਾ ਬਣ ਸਕੇ।ਭਰੋਸੇ ਯੋਗ ਸੂਤਰਾਂ ਅਨੁਸਾਰ ਉਨ੍ਹਾਂ ਸਾਹਿਤ ਸਾੜਿਆਂ ਨਹੀਂ ਹੈ ਬਲਕਿ ਸਰਕਾਰ ਦੇ ਪਾਸ ਮੌਜੂਦ ਹੈ।ਕੌਮ ਨੂੰ ਜਥੇਬੰਦਕ ਹੋ ਕਿ ਇਸ ਅਣਮੁੱਲੇ ਸਾਹਿਤ ਦੀ ਪ੍ਰਾਪਤੀ ਲਈ ਉਪਰਾਲਾ ਕਰਨਾ ਚਾਹੀਦਾ ਹੈ ।ਮਾਸਿਕ ਪੱਤਰ ਸੰਤ ਸਿਪਾਹੀ ਵਿੱਚ ਲਿਖੇ ਇੱਕ ਖੁਲ੍ਹੇ ਖਤ ਵਿੱਚ ਕੌਮ ਦੇ ਮਹਾਨ ਵਿਦਵਾਨ ਡਾ :ਹਰਜਿੰਦਰ ਸਿੰਘ ਦਿਲਗੀਰ ਨੇ ਰਵਾਇਤੀ ਅਕਾਲੀਆਂ ਨੂੰ ਇਹ ਸੁਝਾਅ ਦਿੱਤਾ ਸੀ ਕਿ ਤੁਸੀ ਕੋਈ ਅਜਿਹਾ ਉਪਰਾਲਾ ਤਾਂ ਨਾ ਕੀਤਾ ਕਿ ਸ਼ਹੀਦਾਂ ਦੀ ਕੋਈ ਢੁਕਵੀਂ ਯਾਦਗਾਰ ਸਥਾਪਤ ਕੀਤੀ ਜਾਵੇ ਪਰ ਰੈਫਰੈਂਸ ਲਾਇਬ੍ਰੇਰੀ ਦੇ ਕੌਮੀ ਖ਼ਜਾਨੇ ਨੂੰ ਸਰਕਾਰ ਕੋਲੋਂ ਪ੍ਰਾਪਤ ਕਰ ਲਵੋ ਤਾਂ ਕੌਮ ਦੀ ਵੱਡਮੁੱਲੀ ਸੇਵਾ ਹੋਵੇਗੀ।

ਡਾ:ਦਿਲਗੀਰ ਦਾ ਇਹ ਸੁਝਾਅ ਦੂਰ ਅੰਦੇਸ਼ੀ ਭਰਿਆ ਅਤੇ ਕੌਮੀ ਜਜ਼ਬਾਤਾਂ ਦੀ ਤਰਜ਼ਮਾਨੀ ਕਰਦਾ ਹੈ,ਅਸੀਂ ਪਹਿਲਾਂ ਹੀ ਬਹੁਤ ਸੰਤਾਪ ਭੋਗ ਚੁੱਕੇ ਹਾਂ ਪ੍ਰਤੂੰ ਇਤਿਹਾਸ ਦੀ ਰੱਦੋ ਬਦਲ ਦਆਰਾ ਕੀਤਾ ਗਿਆ ਬੌਧਿਕ ਹਮਲਾ ਕੌਮ ਨੂੰ ਝੰਜੋੜ ਕੇ ਰੱਖ ਦੇਵੇਗਾ।

ਆਰ.ਐਸ.ਐਸ ਦੀ ਰਾਜਨੀਤਕ ਸ਼ਾਖਾ ਜੋ ਰਾਜ ਗੱਦੀ ਉਪਰ ਬਿਰਾਜਮਾਨ ਰਹੀ ਸੀ ਵੱਲੋਂ ਬਣਾਇਆ ਗਿਆ ਭਾਰਤੀ ਇਤਿਹਾਸ ਪਰਿਕਲਪ ਬੋਰਡ ਭਾਰਤ ਦੇ 5000 ਸਾਲਾ ਇਤਿਹਾਸ ਨੂੰ ਮਨਮਰਜ਼ੀ ਨਾਲ ਤੋੜ ਮਰੋੜ ਕੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ ਕਿ ਹਿੰਦੂ ਆਰੀਆ ਹਮਲਾਵਰ ਨਹੀਂ ਬਲਕਿ ਮੂਲ ਹਿੰਦ ਵਾਸੀ ਹਨ।ਭਾਰਤ ਸਰਕਾਰ ਦੇ ਕਬਜ਼ੇ 'ਚ ਪਿਆ ਸਿੱਖ ਰੈਫਰੈਂਸ ਲਾਇਬ੍ਰੇਰੀ ਤੋ ਲੁਟਿਆ ਸਾਡਾ ਵੱਡਮੁੱਲਾ ਸਾਹਿਤ ਜੇਕਰ ਕਿਸੇ ਅਜਿਹੀ ਸੰਸਥਾ ਦੇ ਹੱਥ ਆਇਆ ਤਾਂ ਮਨ ਮਰਜ਼ੀ ਦਾ ਖਿਲਵਾੜ ਕੀਤਾ ਜਾਵੇ ਗਾ।ਅਜੇ ਵੀ ਸਮਾਂ ਹੈ ਵਿਦਵਾਨ ਜਥੇਬੰਦ ਹੋ ਕਿ ਇਹ ਮਸਲਾ ਸਰਕਾਰ ਅੱਗੇ ਪੇਸ਼ ਕਰ ਸਕਦੇ ਹਨ ।ਸਿੱਖ ਲੀਡਰਸ਼ਿਪ ਨੂੰ ਵੀ ਸੰਜੀਦਾ ਹੋ ਕਿ ਇਸ ਪ੍ਰਤੀ ਨਿਗਰ ਉਪਰਾਲਾ ਕਰਨਾ ਚਾਹੀਦਾ ਹੈ ।।ਮਗਰੋਂ ਹੱਥ ਛੱਡ ਕਿ ਅੱਰਕਾਂ ਚੱਟਣੀਆਂ ਔਖੀਆਂ ਹੋਣਗੀਆਂ।ਪਲਾਂ ਦੇ ਖੁੰਝੇ ਸਦੀਆਂ ਤੇ ਡਿੱਗ ਪਵਾਂਗੇ ਇਤਿਹਾਸ ਗਵਾਹ ਹੈ:

**ਵੋ ਵਕਤ ਭੀ ਦੇਖੇ ਹੈ ,ਤਾਰੀਖ ਕੀ ਰਾਹੋਂ ਨੇ ।**

**ਲਮਹੋਂ ਨੇ ਖ਼ਤਾ ਕੀ, ਸਦੀਓਂ ਨੇ ਸਜ਼ਾ ਪਾਈ ।**

# ਸਿੱਖ ਸਿਰਲੱਥ ਬਾਗ਼ੀ ਬਣ ਗਏ

ਪ੍ਰਿੰਸੀਪਲ ਤੇਜਾ ਸਿੰਘ, ਗੰਡਾ ਸਿੰਘ ਦੀ ਪੁਸਤਕ 'ਸਿੱਖ ਇਤਿਹਾਸ' ਵਿਚੋਂ

ਇਸ ਤਾਹਨੇ ਨੇ ਕਿ ਸਿੱਖ ਮੈਦਾਨਾਂ ਵਿਚ ਸਾਹਮਣੇ ਆਉਣ ਤੋਂ ਡਰਦੇ ਸਨ, ਇਕ ਹੋਰ ਸਿੱਖ ਨੂੰ ਸਾਹਮਣੇ ਮੈਦਾਨ ਵਿਚ ਲੈ ਆਂਦਾ। ਭੜਾਨਾ ਪਿੰਡ ਦਾ ਬੋਤਾ ਸਿੰਘ ਸੰਧੂ ਗਰਜਾ ਸਿੰਘ ਰੰਘਰੇਟਾ ਨੂੰ ਨਾਲ ਲੈ ਕੇ ਰਾਤ ਨੂੰ ਸਰੋਵਰ ਵਿਚ ਇਸ਼ਨਾਨ ਕਰਨ ਲਈ ਕਦੇ-ਕਦੇ ਅੰਮ੍ਰਿਤਸਰ ਆਉਂਦਾ ਅਤੇ ਦਿਨ ਦਾ ਸਮਾਂ ਤਰਨਤਾਰਨ ਦੇ ਲਾਗੇ ਝਾੜੀਆਂ ਵਿਚ ਲੰਘਾਉਂਦਾ। ਕਿਸੇ ਨੇ ਉਨ੍ਹਾਂ ਨੂੰ ਦੇਖ ਕੇ ਕਿਹਾ ਕਿ ਉਹ ਸੱਚੇ ਸਿੱਖ ਨਹੀਂ ਹੋ ਸਕਦੇ ਸਗੋਂ ਕੋਈ ਬੁਜ਼ਦਿਲ ਲੋਕ ਹੋਣਗੇ ਜਿਹੜੇ ਸਾਹਮਣੇ ਆ ਕੇ ਆਪਣਾ ਮੂੰਹ ਵਿਖਾਉਣ ਤੋਂ ਵੀ ਡਰਦੇ ਸਨ। ਇਹ ਗੱਲ ਸੁਣ ਕੇ ਬੋਤਾ ਸਿੰਘ ਨੇ ਬਾਹਰ ਨਿਕਲ ਆਉਣ ਅਤੇ ਸਰਕਾਰ ਤਕ ਵੀ ਆਪਣੀ ਹੋਂਦ ਦਾ ਅਹਿਸਾਸ ਕਰਾਉਣ ਦਾ ਫੈਸਲਾ ਕਰ ਲਿਆ। ਉਹ ਸਰਾਏ ਨੂਰਦੀਨ ਦੇ ਲਾਗੇ ਜਰਨੈਲੀ ਸੜਕ ਉੱਤੇ ਆ ਖੜਾ ਹੋਇਆ ਅਤੇ ਉਸ ਨੇ ਇਕ ਬਹਾਦਰ ਆਦਮੀ ਦੀ ਤਰ੍ਹਾਂ ਹਰ ਗੱਡੇ ਤੋਂ ਇਕ ਆਨਾ ਅਤੇ ਲੱਦੇ ਹੋਏ ਹਰ ਖੋਤੇ ਤੋਂ ਇਕ ਪੈਸੇ ਦੇ ਹਿਸਾਬ ਨਾਲ ਕਰ ਵਸੂਲ ਕਰਨਾ ਸ਼ੁਰੂ ਕਰ ਦਿੱਤਾ। ਲੋਕ ਬਿਨਾਂ ਹੀਲ ਹੁੱਜਤ ਇਹ ਕਰ ਭਰਦੇ ਜਾਂਦੇ ਅਤੇ ਕਿਸੇ ਨੇ ਵੀ ਸਰਕਾਰ ਪਾਸ ਰਿਪੋਰਟ ਨਾ ਕੀਤੀ। ਬੋਤਾ ਸਿੰਘ ਨੇ ਫਿਰ ਸਿਧਿਆਂ ਲਾਹੌਰ ਸਰਕਾਰ ਨੂੰ ਚਿੱਠੀ ਲਿਖੀ ਜਿਸ ਵਿਚ ਆਪਣੇ ਬਾਰੇ ਅਤੇ ਯਾਤਰੀਆਂ ਤੋਂ ਕਰ ਵਸੂਲ ਕਰਨ ਬਾਰੇ ਐਲਾਨ ਕੀਤਾ। ਖਾਨ ਬਹਾਦਰ ਨੇ ਜਲਾਲਦੀਨ ਦੀ ਅਗਵਾਈ ਵਿਚ 100 ਘੋੜ ਸਵਾਰਾਂ ਦੀ ਇਕ ਸੈਨਿਕ ਟੋਲੀ ਉਸ ਨੂੰ ਗ੍ਰਿਫਤਾਰ ਕਰਨ ਲਈ ਭੇਜੀ। ਬੋਤਾ ਸਿੰਘ ਤੇ ਉਸ ਸਾਥੀ ਨੇ ਹਥਿਆਰ ਸੁੱਟਣ ਤੋਂ ਇਨਕਾਰ ਕਰ ਦਿੱਤਾ ਅਤੇ ਉਹ ਦੋਨੋਂ ਲੜਦੇ ਹੋਏ ਮਾਰੇ ਗਏ।

ਇਸੇ ਤਰ੍ਹਾਂ ਦੀ ਹੀ ਸਿੱਖ ਬਹਾਦਰੀ ਦੀ ਇਕ ਕਹਾਣੀ ਮਹਿਤਾਬ ਸਿੰਘ ਮੀਰਾਂ ਕੋਟੀਏ ਦੇ ਸਾਥੀ ਸੁੱਖਾ ਸਿੰਘ ਬਾਰੇ ਦੱਸੀ ਜਾਂਦੀ ਹੈ। ਉਸ ਨੇ ਅੰਮ੍ਰਿਤਸਰ ਵਿਚ ਸਥਿਤ ਮੁਗਲ ਗਾਰਦ ਤੋਂ ਕਿਤੇ ਇਹ ਗੱਲ ਸੁਣ ਲਈ ਕਿ ਸਿੱਖ ਹਰਿਮੰਦਰ ਸਾਹਿਬ ਵਿਚ ਹੁਣ ਇਸ ਤਰ੍ਹਾਂ ਨਹੀਂ ਆ ਸਕਦੇ ਜਿਸ ਤਰ੍ਹਾਂ ਪਹਿਲੇ ਆਇਆ ਕਰਦੇ ਸਨ। ਉਸ ਨੇ ਇਸ ਚੁਣੌਤੀ ਨੂੰ ਪ੍ਰਵਾਨ ਕਰ ਲਿਆ ਅਤੇ ਘੋੜੇ 'ਤੇ ਚੜ੍ਹ ਕੇ ਸਰੋਵਰ ਤਕ ਜਾ ਪੁੱਜਾ। ਆਪਣੇ ਘੋੜੇ ਨੂੰ ਪਾਣੀ ਪਿਲਾਉਣ ਤੋਂ ਬਾਅਦ ਉਸ ਨੇ ਆਪਣੇ ਬਣਾਉਟੀ ਭੇਸ ਨੂੰ ਉਤਾਰਿਆ ਅਤੇ ਪਾਣੀ ਵਿਚ ਛਾਲ ਮਾਰੀ। ਅਚੰਭਿਤ ਹੋਈ ਗਾਰਦ ਨੇ ਉਸ ਉੱਤੇ ਹਮਲਾ ਕੀਤਾ ਪਰ ਉਹ ਵਰ੍ਹਦੀਆਂ ਗੋਲੀਆਂ ਵਿਚ ਬਿਨਾਂ ਜ਼ਖਮੀ ਹੋਣ ਦੇ ਬਚਕੇ ਨਿਕਲ ਗਿਆ।

# ਸਰਾਂਵਾਂ ,ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਦੇ ਦਫਤਰ ਤੇ ਕਬਜ਼ਾ

ਹਰਜਿੰਦਰ ਸਿੰਘ ਦਿਲਗੀਰ

ਭਾਰਤੀ ਫ਼ੌਜ ਨੇ ਦਰਬਾਰ ਸਾਹਿਬ ਦੇ ਹਮਲੇ ਦੌਰਾਨ **5** ਤੇ **6** ਜੂਨ ਦੀ ਰਾਤ ਨੂੰ **9** ਕਮਾਊਂ ਰੈਜਮੈਂਟ ਅਤੇ **15** ਕਮਾਓਂ ਰੈਜਮੈਂਟ ਦੀਆਂ ਦੋ ਕੰਪਨੀਆਂ ਨੇ ਸਰਾਂਵਾਂ ਸ਼੍ਰੋਮਣੀ ਕਮੇਟੀ ਅਕਾਲੀ ਦਲ ਦਫਤਰਾਂ ਨੂੰ ਕਬਜ਼ੇ ਵਿੱਚ ਲ਼ੈਣ ਦੀ ਕਾਰਵਾਈ **5** ਤਾਰੀਖ ਰਾਤ ਨੂੰ **10** ਵਜੇ ਸ਼ੁਰੂ ਕੀਤੀ ਸੀ ਇਹਨਾਂ ਦੋ ਰੈਜਮੈਂਟਾਂ ਨੇ ਟੈਂਕਾਂ ਦੀਆਂ ਮਸ਼ੀਨ ਗੰਨਾਂ ਦੀ ਮਦਦ ਨਾਲ ਗੁਰੂ ਰਾਮਦਾਸ ਸਰਾਂ ਵੱਲ ਦਾ ਗੇਟ ਤੋੜਿਆ ਅਤੇ ਦਰਬਾਰ ਸਾਹਿਬ ਕੰਪਲੈਕਸ ਦੇ ਹਿੱਸੇ ਅੰਦਰ ਵੜਦਿਆਂ ਹੀ ਲੰਗਰ ਗੁਰੂ ਰਾਮਦਾਸ ਅਤੇ ਤੇਜਾ ਸਿੰਘ ਸੁਮੰਦਰੀ ਹਾਲ ਵਿਚਲੇ ਮੋਰਚਿਆਂ ਤੇ ਗੋਲਾਬਾਰੀ ਸ਼ੁਰੂ ਕਰ ਦਿੱਤੀ ।ਇਸ ਦੌਰਾਨ ਹੀ ਇਕ ਬਟਾਲੀਅਨ ਗੁਰੂ ਰਾਮਦਾਸ ਨਿਵਾਸ ਅੰਦਰ ਜਾ ਵੜੀ ।ਇੱਕ ਕੰਪਨੀ ਨੇ ਪੌੜੀਆਂ ਚੜ੍ਹ-ਚੜ੍ਹ ਕੇ ਤਿੰਨੇ ਮੰਜਿਲਾਂ ਤੇ ਕਬਜ਼ੇ ਦੀ ਕਾਰਵਾਈ ਸ਼ੁਰੂ ਕਰ ਦਿੱਤੀ।ਇਸ ਦੌਰਾਨ ਉਨ੍ਹਾਂ ਦਾ ਮੁਕਾਬਲਾ ਕੁਝ ਖਾੜਕੂਆਂ ਨੇ ਕੀਤਾ ਇਸ ਲੜਾਈ ਵਿੱਚ ਕਾਫੀ ਫ਼ੌਜੀ ਮਾਰੇ ਗਏ ਕਿਉਂ ਕਿ ਭਾਰਤੀ ਫ਼ੌਜ ਦੀ ਗਿਣਤੀ ਬਹੁਤ ਜਿਆਦਾ ਸੀ ਅਤੇ ਉਸ ਕੋਲ ਅਸਲਾ ਵੀ ਵਧੇਰੇ ਚੰਗਾ ਅਤੇ ਬਹੁਤ ਜਿਆਦਾ ਸੀ।ਇਸ ਕਰਕੇ ਭਾਰਤੀ ਫ਼ੌਜ ਛੇਤੀ ਹੀ ਗੂਰੂ ਰਾਮਦਾਸ ਤੇ ਕਾਬਜ਼ ਹੋ ਗਈ ।ਭਾਰਤੀ ਫ਼ੌਜ ਨੇ ਆਪਣੇ ਨਾਲ ਬਹੁਤ ਸਾਰੇ ਬੰਬ,ਹੱਥ ਗੋਲੇ ਨਾਲ ਲਿਆਂਦੇ ਹੋਏ ਸਨ ।ਚਸ਼ਮਦੀਦ ਗਵਾਹਾਂ ਮੁਤਾਬਿਕ ਫ਼ੌਜ ਨੇ ਸਰਾਂ ਦੇ ਹਰ ਕਮਰੇ ਵਿੱਚ ਇੱਕ-ਇੱਕ,ਦੋ-ਦੋ ਬੰਬ ਸੁੱਟੇ ਤੇ ਅੰਦਰ ਠਹਿਰੇ ਮੁਸਾਫ਼ਿਰਾ ਅਤੇ ਅਕਾਲੀ ਮੋਰਚੇ ਵਾਸਤੇ ਗ੍ਰਿਫਤਾਰੀ ਦੇਣ ਆਏ ਜਥੇ ਦੇ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ ।ਇਸ ਅਪ੍ਰੇਸ਼ਨ ਵਿੱਚ ਸੈਂਕੜੇ ਸਿੰਘ ਮਾਰੇ ਗਏ।ਇੱਕ ਸੋਮਾਂ ਇਸ ਥਾਂ ਤੇ ਮਰਨ ਵਾਲੇ ਸਿੱਖਾਂ ਦੀ ਗਿਣਤੀ ਡੇਢ ਹਜ਼ਾਰ ਦੇ ਕਰੀਬ ਮੰਨਦਾ ਹੈ ਇਸ ਮੌਕੇ ਤੇ ਕੁਝ ਮੁਸਾਫ਼ਿਰਾਂ ਨੇ ਹੱਥ ਖੜੇ ਕਰਕੇ ਆਪਣੇ ਆਪ ਨੂੰ ਗ੍ਰਿਫ਼ਤਾਰੀ ਵਾਸਤੇ ਪੇਸ਼ ਕੀਤਾ ਸੀ ਇਨ੍ਹਾਂ ਵਿੱਚ ਕਈ ਬੰਗਲਾ ਦੇਸ਼ੀ ਵੀ ਸਨ ਜੋ ਅਗਲੇ ਦਿਨ ਲਹੌਰ ਨੂੰ ਜਾਣ ਵਾਲੀ ਗੱਡੀ ਫੜਨ ਆਏ ਹੋਏ ਸਨ ਅਤੇ ਸਰਾਂ ਵਿੱਚ ਠਹਿਰੇ ਸਨ ।ਜਦੋਂ ਭਾਰਤੀ ਫੌਜ ਨੇ ਇਸ ਸਰਾਂ ਤੇ ਪੂਰਾ ਕਬਜ਼ਾ ਕਰ ਲਿਆ ਤਾਂ ਦੋ ਕੰਪਨੀਆਂ ਨੂੰ ਇਥੇ ਛੱਡ ਦਿੱਤਾ ਗਿਆ ਅਤੇ ਬਾਕੀ ਦੋ ਕੰਪਨੀਆਂ ਦੇ ਕਮਾਂਡਿੰਗ ਅਫ਼ਸਰ ਲੈਫਟੀਨੈਂਟ ਕਰਨਲ ਕੇ.ਭਾਊਮੀਕ ਦੀ ਅਗਵਾਈ ਹੇਠ ਤੇਜਾ ਸਿੰਘ ਸਮੁੰਦਰੀ ਹਾਲ ਵੱਲ ਕੂਚ ਕਰ ਦਿੱਤਾ ।ਤੇਜਾ ਸਿੰਘ ਸਮੁੰਦਰੀ ਹਾਲ ਅਤੇ ਗੁਰੂ ਨਾਨਕ ਨਿਵਾਸ ਸਰਾਂ ਇੱਕ ਦੂਜੇ ਦੇ ਨਾਲ-ਨਾਲ ਹਨ ਤੇ ਵਿਚੋਂ ਰਸਤਾ ਵੀ ਦੋਹਾਂ ਨੂੰ ਜੋੜਦਾ ਹੈ।ਅਕਾਲੀ ਦਲ ਦੇ ਸਾਰੇ ਆਗੂ ਇਹਨਾਂ ਦੋਹਾਂ ਇਮਾਰਤਾਂ ਵਿੱਚ ਹੀ ਬੈਠੇ ਸਨ ,ਸ਼੍ਰੋਮਣੀ ਕਮੇਟੀ ਦਾ ਦਫ਼ਤਰ ਵੀ ਇਥੇ ਹੀ ਸੀ ।

ਰਾਤ ਢਾਈ ਵਜੇ ਦੇ ਕਰੀਬ ਭਾਊਮੀਕ ਨੇ ਇਨ੍ਹਾਂ ਦੋਹਾਂ ਇਮਾਰਤਾਂ ਨੂੰ ਘੇਰ ਲਿਆ ਅਤੇ ਉਥੋਂ ਬਾਹਰ ਨਿਕਲਣ ਦੇ ਰਸਤੇ ਸੀਲ ਕਰ ਦਿੱਤੇ ।ਉਸ ਵੇਲੇ ਦਰਬਾਰ ਸਾਹਿਬ ਦੇ ਕੰਪਲੈਕਸ ਦੀ ਬਿਜਲੀ ਬਿਲਕੁਲ ਬੰਦ ਸੀ ਤੇ ਜੇਠ ਸੁਦੀ ਛੇ ਹੋਣ ਕਰਕੇ ਹਨ੍ਹੇਰੀ ਰਾਤ ਸੀ ।ਇੰਦਰਾ ਵੱਲੋਂ ਫ਼ੌਜ ਨੂੰ ਇਹ ਹਦਾਇਤ ਸੀ ਕਿ ਲੋਂਗੋਵਾਲ ਅਤੇ ਉਸ ਦੇ ਸਾਥੀ ਅਕਾਲੀ ਆਗੂਆਂ ਨੂੰ ਮਾਰਨਾ ਨਹੀ ਬਲਕਿ ਗ੍ਰਿਫ਼ਤਾਰ ਕਰਨਾ ਹੈ ਦਰ ਅਸਲ ਇੰਦਰਾ ਚਾਹੁੰਦੀ ਸੀ ਕਿ ਅਕਾਲੀ ਅਗੂਆਂ ਨੂੰ ਗ੍ਰਿਫ਼ਤਾਰ ਕਰਕੇ ਇੱਕ ਤਾਂ ਹੱਥ ਖੜੇ ਕਰਕੇ ਗ੍ਰਿਫ਼ਤਾਰੀ ਦਿੱਤੀ ਆਖ ਕੇ ਬਦਨਾਮ ਕੀਤਾ ਜਾਏ ਅਤੇ ਦੂਜਾ ਇਹ ਸਾਬਿਤ ਕੀਤਾ ਜਾਏ ਕੇ ਹਥਿਆਰ ਸੁੱਟਣ ਵਾਲੇ ਕਿਸੇ ਵੀ ਸ਼ਖ਼ਸ ਨੂੰ ਫੌਜ ਨੇ ਮਾਰਿਆ ਨਹੀਂ ਸੀ ।

ਬਰਾੜ ਦਾ ਕਹਿਣਾ ਹੈ ਜਦੋਂ ਭਾਊਮੀਕ ਨੇ ਤੇਜਾ ਸਿੰਘ ਸਮੁੰਦਰੀ ਹਾਲ ਦੇ ਗੇਟ ਸੀਲ ਕਰ ਦਿੱਤੇ ਤਾਂ ਗੁਰੂ ਰਾਮਦਾਸ ਸਰਾਂ ਵਿੱਚੋਂ ਗ੍ਰਿਫ਼ਤਾਰ ਕੀਤੇ ਬੰਦਿਆਂ ਵਿਚੋਂ **2** ਜਾਣਿਆਂ ਨੇ ਅਕਾਲੀ ਆਗੂਆਂ ਦੇ ਅਸਲ਼ੀ ਟਿਕਾਣੇ ਦਾ ਪਤਾ ਹੋਣ ਦਾ ਦਾਅਵਾ ਕੀਤਾ ਤਾਂ ਇਨ੍ਹਾਂ ਨੂੰ ਅਕਾਲੀ ਆਗੂਆਂ ਦਾ ਪਤਾ ਕਰਨ ਲਈ ਭੇਜਿਆ ਗਿਆ।ਜਦੋਂ ਇਨ੍ਹਾਂ ਦੋਹਾਂ ਨੇ ਵਾਪਿਸ ਆ ਕਿ ਲੋਂਗੋਵਾਲ,ਟੌਹੜਾ ਵਗੈਰਾ ਦੇ ਉਥੇ ਹੋਣ ਦੀ ਤਾਈਦ ਕੀਤੀ ਤਾਂ ਮੇਜਰ ਐਚ.ਕੇ ਪਲਟਾ ਇੱਕ ਫੌਜੀ ਟੁਕੜੀ ਅਤੇ ਇਨ੍ਹਾਂ ਦੋਹਾਂ ਸਿੱਖਾਂ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੇ ਕਮਰੇ ਵਿੱਚ ਗਏ।ਇਥੇ ਇਨ੍ਹਾਂ ਅਕਾਲੀਆਂ ਆਗੂਆਂ ਤੋਂ ਇਲਾਵਾ ਬੀਬੀ ਅਮਰਜੀਤ ਕੌਰ ਅਤੇ ਕਈ ਸਿਰਕਰਦਾ ਵਰਕਰ ਵੀ ਉਥੇ ਹਾਜ਼ਿਰ ਸਨ।ਭਾਰਤੀ ਫ਼ੌਜ ਨੇ ਇਨ੍ਹਾਂ ਸਾਰਿਆਂ ਨੂੰ ਗ੍ਰਿਫ਼ਤਾਰ ਕਰ ਲਿਆ।ਇਸ ਵੇਲੇ ਤੱਕ ਫ਼ੌਜ ਨੇ ਵੱਖ-ਵੱਖ ਮੁਸਾਫ਼ਿਰ ਕਮਰਿਆਂ ਵਿੱਚੋਂ **350** ਦੇ ਕਰੀਬ ਮੁਸਾਫ਼ਿਰ ਤੇ ਸਿੱਖ ਵਰਕਰ ਗ੍ਰਿਫ਼ਤਾਰ ਕਰਕੇ ਬਾਹਰ ਲੈ ਆਂਦੇ ਸਨ ।ਇਸ ਮੌਕੇ ਤੇ ਇੱਕ ਗਰਨੇਡ ਉਥੇ ਡਿੱਗਿਆ ,ਜਿਸ ਨਾਲ ਗੁਰਚਰਨ ਸਿੰਘ (ਸਕੱਤਰ ਅਕਾਲੀ ਦਲ),ਜੋ ਕਿ ਸੋਢੀ ਸੁਰਿੰਦਰ ਸਿੰਘ ਦੇ ਕਤਲ ਵਿੱਚ ਸ਼ਾਮਿਲ ਸੀ ਅਤੇ ਹੋਰ ਦਰਜ਼ਨਾ ਸਿੱਖ ਮਾਰੇ ਗਏ ਇਨ੍ਹਾਂ ਵਿੱਚ ਔਰਤਾਂ ਤੇ ਬੱਚੇ ਵੀ ਸਨ ।ਭਾਰਤੀ ਫੋਜਾਂ ਮੁਤਾਬਿਕ ਇਹ ਗਰਨੇਡ ਖਾੜਕੂਆਂ ਨੇ ਸੁੱਟਿਆ ਸੀ ਅਤੇ ਇਸ ਦੇ ਜਵਾਬ ਵਿੱਚ ਫ਼ੌਜ ਨੇ ਗੋਲੀ ਚਲਾਈ ਇਸ ਦੋ ਪਾਸੜ ਜੰਗ ਵਿੱਚ **70** ਤੋਂ ਵੱਧ ਲੋਕ ਮਾਰੇ ਗਏ ਸਨ ।ਪਰ ਦੀਜੇ ਪਾਸੇ ਖਾੜਕੂਆਂ ਦਾ ਕਹਿਣਾ ਹੈ ਇਹ ਗਰਨੇਡ ਫੌਜ ਨੇ ਹੀ ਸੁੱਟਿਆ ਸੀ ਕਿਉਂ ਕਿ ਫ਼ੌਜ ਨੂੰ ਗ੍ਰਿਫ਼ਤਾਰ ਕਰਨ ਦਾ ਨਹੀ ਬਲਕਿ ਹਰ ਇੱਕ ਨੂੰ (ਅਕਾਲੀ ਆਗੂਆਂ ਨੂੰ ਛੱਡ ਕੇ) ਮਾਰ ਦੇਣ ਦਾ ਹੁਕਮ ਹਾਸਿਲ ਸੀ ਇਹ ਗੱਲ ਇਸ ਵਾਕਿਆ ਤੋਂ ਵੀ ਸਾਬਿਤ ਹੁੰਦੀ ਹੈ ਕਿ ਸਾਢੇ ਚਾਰ ਵਜੇ ਇਕ ਇਹੋ ਜਿਹਾ ਬੰਬ ਉਥੇ ਹੀ ਹੋਰ ਸੁੱਟਿਆ ਗਿਆ,ਸਾਢੇ ਤਿੰਨ ਵਜੇ ਫ਼ੌਜ ਦਾ ਕਬਜ਼ਾ ਹੋਣ ਮਗਰੋਂ ਖਾੜਕੂਆਂ ਵੱਲੋਂ ਬੰਬ ਨਹੀਂ ਸੀ ਸੁੱਟਿਆ ਜਾ ਸਕਦਾ। ਇਸ ਦੂਜੇ ਗਰਨੇਡ ਨਾਲ ਵੀ ਬਹੁਤ ਸਾਰੇ ਸਿੱਖ ਮਾਰੇ ਗਏ ਇਨ੍ਹਾਂ ਮਰਨ ਵਾਲਿਆਂ ਵਿੱਚ ਕੋਈ ਫ਼ੌਜੀ ਨਹੀਂ ਸੀ ਜੇ ਖਾੜਕੂਆਂ ਨੇ ਅਜਿਹਾ ਐਕਸ਼ਨ ਕੀਤਾ ਹੁੰਦਾ ਤਾਂ ਉਹ ਘੱਟੋ-ਘੱਟ ਫੌਜੀਆਂ ਦੇ ਵਿੱਚ ਬੰਬ ਸੁਟਦੇ ।

ਤੇਜਾ ਸਿੰਘ ਸਮੁੰਦਰੀ ਹਾਲ ਤੋਂ ਬਾਅਦ ਸਵਾ ਪੰਜ ਵਜੇ ਗੁਰੂ ਨਾਨਕ ਨਿਵਾਸ ਤੇ ਵੀ ਕਬਜ਼ਾ ਕਰ ਲਿਆ ਗਿਆ ।ਇਥੋਂ ਵੀ ਢਾਈ ਤਿੰਨ ਸੋ ਮੁਸਾਫ਼ਿਰ ਗ੍ਰਿਫ਼ਤਾਰ ਕੀਤੇ ਗਏ ਸਵੇਰੇ **9** ਵਜੇ ਗੁਰੂ ਰਾਮਦਾਸ ਨਿਵਾਸ ਦੇ ਤਹਿਖਾਨਿਆਂ 'ਚੋਂ ਵੀ ਸਿੱਖ ਗ੍ਰਿਫ਼ਤਾਰ ਕੀਤੇ ਗਏ ਸਵੇਰੇ **10** ਵਜੇ ਤੱਕ ਫ਼ੌਜ ਨੇ ਗੁਰੂ ਰਾਮਦਾਸ ਨਿਵਾਸ ਤੇਜਾ ਸਿੰਘ ਸਮੁੰਦਰੀ ਹਾਲ ਅਤੇ ਗੁਰੂ ਨਾਨਕ ਨਿਵਾਸ ਤੇ ਪੂਰੀ ਤਰ੍ਹਾਂ ਕਬਜ਼ਾ ਕਰ ਲਿਆ ਸੀ ।ਇਸ ਵੇਲੇ **9** ਵਜੇ ਪੂਰੀ ਤਰ੍ਹਾਂ ਕਬਜ਼ਾ ਕਰ ਲਿਆ ਸੀ ।ਇਸ ਵੇਲੇ **9** ਕਮਾਊਂ ਦੀਆਂ ਦੋ ਕੰਪਨੀਆਂ ਗੁਰੂ ਰਾਮਦਾਸ ਸਰਾਂ ਅਤੇ ਇੱਕ-ਇੱਕ ਗੁਰੂ ਰਾਮਦਾਸ ਸਰਾਂ ਅਤੇ ਇੱਕ ਗੁਰੂ ਨਾਨਕ ਨਿਵਾਸ ਅਤੇ ਤੇਜਾ ਸਿੰਘ ਸਮੁੰਦਰੀ ਹਾਲ ਵਿੱਚ ਕਾਬਜ਼ ਸਨ।ਇਨ੍ਹਾਂ ਤਿੰਨਾਂ ਥਾਵਾਂ ਤੇ ਕਬਜ਼ੇ ਦੌਰਾਨ ਫੌਜ ਨੂੰ ਹਰਮਿੰਦਰ ਸਿੰਘ ਸੰਧੂ ਤੇ ਮਨਜੀਤ ਸਿੰਘ (ਭਰਾ ਭਾਈ ਅਮਰੀਕ ਸਿੰਘ ),ਸੀਨੀਅਰ ਅਕਾਲੀ ਆਗੂਆਂ (ਜਥੇਦਾਰ ਟੌਹੜਾ 'ਲੋਂਗੋਵਾਲ) ਬੀਬੀ ਅਮਰਜੀਤ ਕੌਰ, ਭਾਨ ਸਿੰਘ,ਰਾਮੂਵਾਲੀਆਂ ਤੋਂ ਇਲਾਵਾ ਹੋਰ ਕੋਈ ਵੀ ਸਰਗਰਮ ਆਗੂ ਵਰਕਰ ਜਾਂ ਖਾੜਕੂ ਹੱਥ ਨਾ ਆਇਆ।ਇਨ੍ਹਾਂ ਮੋਰਚਿਆਂ ਵਿੱਚ ਹਾਜ਼ਿਰ ਬੱਬਰ ਖਾਲਸਾ ਵਰਕਰ ਤਾਂ **5-6** ਜੂਨ ਦੀ ਰਾਤ ਨੂੰ ਹੀ ਚੁੱਪ-ਚਾਪ ਉਥੋਂ ਨਿਕਲ ਗਏ ਸਨ ।

ਇੱਕ ਪਾਸੇ ਤਾਂ ਫ਼ੌਜ ਦਰਬਾਰ ਸਾਹਿਬ ਕੰਪਲੈਕਸ ਦੇ ਅੰਦਰ ਕਬਜ਼ਾ ਕਰ ਰਹੀ ਸੀ ਦੂਜੇ ਪਾਸੇ ਸ਼ਹਿਰ ਵਿੱਚ ਅਤੇ ਸ਼ਹਿਰ ਨੂੰ ਆਉਣ ਵਾਲੇ ਸਾਰੇ ਰਸਤਿਆਂ ਤੇ ਵੀ ਫ਼ੌਜ ਤਾਇਨਾਤ ਸੀ ਦਰਬਾਰ ਸਾਹਿਬ ਦੁਆਲੇ **12** ਬਿਹਾਰ ਦਾ ਘੇਰਾ ਸੀ ਜਿਸ ਨੇ ਉਥੇ ਨਜ਼ਰ ਆਉਂਦੇ ਹਰ ਸਿੱਖ ਨੂੰ ਨਿਸ਼ਾਨਾ ਬਣਾਇਆ।**54** ਪਿਆਦਾ ਡਵੀਜ਼ਨ ਅੰਮ੍ਰਿਤਸਰ ਨੇ ਸਾਰੇ ਪਾਸਿਓਂ ਤੋਂ ਨਾਕਾ ਬੰਦੀ ਕੀਤੀ ਹੋਈ ਸੀ ।

ਬਰਾੜ ਮੁਤਾਬਿਕ **6** ਜੂਨ ਦੀ ਰਾਤ ਤੱਕ ਅਕਾਲ ਤਖਤ ਸਾਹਿਬ ਤੇ ਪੂਰਾ ਕਬਜ਼ਾ ਹੋ ਚੁੱਕਾ ਸੀ ।**26** ਮਦਰਾਸ ਰੈਜਮੈਂਟ ਨੇ ਤਖਤ ਸਾਹਿਬ ਦੇ ਅੰਦਰ ਦਾਖਿਲ ਹੋ ਕਿ ਸਿਰਫ ਇੱਕ ਬੰਦਾ ਹੀ ਗ੍ਰਿਫ਼ਤਾਰ ਕੀਤਾ ।ਬਾਕੀ ਸਾਰੇ ਸ਼ਹੀਦ ਹੋ ਚੁੱਕੇ ਸਨ ਬਰਾੜ ਮੁਤਾਬਿਕ ਇਸ ਵੇਲੇ ਤੱਕ ਬਾਬਾ ਜਰਨੈਲ ਸਿੰਘ,ਭਾਈ ਅਮਰੀਕ ਸਿੰਘ ,ਜਨਰਲ ਸ਼ੁਬੇਗ ਸਿੰਘ ਅਤੇ **38** ਹੋਰ ਸਿੰਘਾਂ ਦੀਆਂ ਲਾਸ਼ਾ(ਸਰੀਰ) ਅਕਾਲ ਤਖਤ ਸਾਹਿਬ ਦੇ ਤਹਿਖ਼ਾਨੇ 'ਚੋਂ ਮਿਲੀਆਂ।

ੴ  ੴ  ੴ  ੴ  ੴ  ੴ

ਭਾਰਤੀ ਫੌਜ ਨੇ **6** ਜੂਨ ਸਵੇਰ ਤਕ ਗੁਰੂ ਰਾਮਦਾਸ ਸਰਾਂ,ਤੇਜਾ ਸਿੰਘ ਸਮੁੰਦਰੀ ਹਾਲ,ਗੁਰੂ ਨਾਨਕ ਨਿਵਾਸ 'ਤੇ ਕਬਜ਼ਾ ਕਰ ਲਿਆ ਸੀ ,ਇਂਵ ਹੀ ਦੂਜੇ ਪਾਸੇ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਤੇ ਤਾਂ **5** ਜੂਨ ਦੀ ਅੱਧੀ ਰਾਤ ਤੋਂ ਬਾਅਦ ਕੁਝ ਤਕਰੀਬਨ ਡੇਢ ਵਜੇ ਭਾਰਤੀ ਫ਼ੌਜ ਕਾਬਜ਼ ਹੋ ਚੁੱਕੀ ਸੀ ਇਨ੍ਹਾਂ ਸਾਰਾਂਵਾਂ ਥਾਂਵਾਂ ਤੇ ਕਬਜ਼ਾ ਕਰਨ ਮਗਰੋਂ ਭਾਰਤੀ ਫ਼ੌਜ ਨੇ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿੱਚੋਂ ਸਾਰਾ ਸਮਾਨ ਚੁੱਕ ਲਿਆ ਅਤੇ ਅਲਮਾਰੀਆਂ ਵਗੈਰਾ ਨੂੰ ਅੱਗ ਲਾ ਦਿੱਤੀ।ਇਂਵ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਦੇ ਰਿਕਾਰਡ ਵੀ ਚੁੱਕ ਫੌਜ ਲੈ ਗਈ ਤੇ ਇਨ੍ਹਾਂ ਇਮਾਰਤਾਂ ਨੂੰ ਵੀ ਅੱਗ ਲਾ ਦਿੱਤੀ ।ਬਰਾੜ ਨੇ ਆਪਣੇ ਪ੍ਰਾਪੇਗੰਡਾ ਵਾਸਤੇ ਲਿਖੀ ਕਿਤਾਬ ਵਿੱਚ ਇਸਦਾ ਕਿਤੇ ਵੀ ਜ਼ਿਕਰ ਨਹੀਂ ਕੀਤਾ ਕਿ ਫਾਇਰਿੰਗ ਵਿੱਚ ਲਾਇਬ੍ਰੇਰੀ ਜਾਂ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਦੇ ਦਫ਼ਤਰਾਂ ਨੂੰ ਅੱਗ ਲੱਗੀ ਸੀ ਇਨ੍ਹਾਂ ਦਾ ਰਿਕਾਰਡ ਚੁੱਕਣ ਅਤੇ ਅਤੇ ਮਗਰੋਂ ਇਮਾਰਤ ਨੂੰ ਅੱਗ ਲਾਉਣ ਬਾਰੇ ਕਈ ਚਸ਼ਮਦੀਦ ਗਵਾਹਾਂ ਨੇ ਤਸਦੀਕ ਕੀਤੀ ਹੈ।

ਦਰਬਾਰ ਸਾਹਿਬ ਵਿੱਚ ਤਕਰੀਬਨ ਇੱਕ ਹਜ਼ਾਰ ਦੇ ਕਰੀਬ ਯਾਤਰੂ ਗ੍ਰਿਫ਼ਤਾਰ ਕੀਤੇ ਗਏ ਸਨ।ਇਨ੍ਹਾਂ ਵਿੱਚ ਕੁਝ ਉਹ ਵੀ ਸਨ,ਜੋ ਨਛੱਤਰ ਸਿੰਘ ਪਹਿਲਵਾਨ ਦੇ ਜਥੇ ਵਿੱਚ ਅਗਲੇ ਦਿਨ ਗ੍ਰਿਫ਼ਤਾਰੀ ਦੇਣ ਵਾਸਤੇ ਆਏ ਹੋਏ ਸਨ।ਇਨ੍ਹਾਂ ਵਿੱਚੋਂ ਸ਼ਾਇਦ ਇੱਕ ਵੀ ਖਾੜਕੂ ਨਹੀਂ ਸੀ ਕਿਉਂ ਕਿ ਖਾੜਕੂ ਜਾਂ ਤਾਂ ਲੜਦੇ ਹੋਏ ਜਾਨ ਦੇ ਗਏ ਸਨ ਜਾਂ ਫਿਰ ਮਕਾਨਾਂ ਵਿਚੋਂ ਦੀ ਹੁੰਦੇ ਹੋਏ ਖਿਸਕ ਗਏ ਸਨ ।ਦੋ ਚਾਰ ਨੌਜੁਆਨ ਅਜਿਹੇ ਸਨ ਜਿਨਾਂ ਦੇ ਹੱਥਾਂ ਨੂੰ ਸੁੰਘ ਕੇ ਫ਼ੌਜ ਨੇ ਪਤਾ ਲਾਇਆ ਕੇ ਉਨ੍ਹਾਂ ਨੇ ਗੋਲੀਆਂ ਚਲਾਈਆਂ ਸਨ ਜਿਹੜੇ ਇਸ ਕਿਸਮ ਦੇ ਲੋਕ ਨਿਕਲੇ ਫ਼ੌਜ ਨੇ ਉਨ੍ਹਾਂ ਨੂੰ ਲਾਈਨ ਵਿੱਚ ਖੜਾ ਕਰਕੇ ਗੋਲੀ ਮਾਰ ਦਿੱਤੀ।ਇਂਵ ਹੀ ਫੜੇ ਹੋਏ ਲੋਕਾਂ ਵਿਚੋਂ ਕੋਈ **20** ਕੁ ਨੌਜੁਆਨਾ ਦੇ ਹੱਥ ਪਿਛੇ ਬੰਨ੍ਹ ਕੇ ਗੋਲਿਆਂ ਨਾਲ ਉਡਾ ਦਿੱਤੇ ।ਇਹ ਖ਼ਬਰ ਬਰਤਾਨਵੀ ਪ੍ਰੈਸ ਨੇ ਵੀ ਦਿੱਤੀ ਸੀ।ਗ੍ਰਿਫ਼ਤਾਰ ਸਿੱਖਾਂ ਨੂੰ ਟਰੱਕਾਂ ਵਿੱਚ ਤੂੜ ਕੇ ਛਾਉਣੀ ਵਿਚ ਲਿਜਾਇਆ ਗਿਆ ਅਤੇ ਛੋਟੇ-ਛੋਟੇ ਕਮਰਿਆਂ ਵਿੱਚ ਬੰਦ ਕਰ ਦਿੱਤਾ ਗਿਆ ਇਨ੍ਹਾਂ ਵਿਚੋਂ ਕਈ ਸਾਹ ਘੁੱਟਣ ਕਰਕੇ ਅਤੇ ਕਈ ਪਿਆਸ ਨਾਲ ਤੜਫ-ਤੜਪ ਕੇ ਮਰ ਗਏ।ਦਰਬਾਰ ਸਾਹਿਬ ਵਿੱਚ ਵੀ ਗ੍ਰਿਫ਼ਤਾਰ ਕੀਤੇ ਸਿੱਖਾਂ ਵਿੱਚ ਕਈ ਫ਼ੌਜੀਆਂ ਦੇ ਬੱਟਾਂ ਨਾਲ ਅਤੇ ਕਈ ਪਿਆਸ ਨਾਲ ਮਰ ਗਏ ।

ਭਾਵੇਂ ਸਰਕਾਰੀ ਰਿਪੋਰਟ ਵਿੱਚ ਮਰਨ ਵਾਲਿਆਂ ਵਿੱਚ ਸਿਰਫ **83** ਫ਼ੌਜੀ **493** ਸਿੱਖ ਸਨ ਪਰ ਗ਼ੈਰ ਸਰਕਾਰੀ ਰਿਪੋਰਟਾਂ ਮੁਤਾਬਿਕ ਹਜ਼ਾਰਾਂ ਫ਼ੌਜੀ **100** ਦੇ ਕਰੀਬ ਖਾੜਕੂ ਅਤੇ **5000** ਸਿੱਖ ਤੇ ਬੰਗਲਾ ਦੇਸ਼ੀ ਮੁਸਾਫ਼ਿਰ ਮਾਰੇ ਗਏ ਸਨ ।ਸਰਕਾਰੀ ਵਾਈਟ ਪੇਪਰ ਮੁਤਾਬਿਕ ਹੋਰ ਗੁਰਦੁਆਰਿਆਂ 'ਚ ਹਮਲੇ ਦੌਰਾਨ **9** ਹੋਰ ਫ਼ੌਜੀ ਅਤੇ **61** ਸਿੱਖ ਮਾਰੇ ਗਏ ਸਨ।ਸਰਕਾਰ ਨੇ **287** ਫ਼ੌਜੀਆਂ ਦਾ ਜ਼ਖਮੀਂ ਹੋਣਾ ਅਤੇ **121** ਸਿੱਖਾਂ ਦਾ ਫੱਟੜ ਹੋਣਾ ਵੀ ਮੰਨਿਆਂ ਹੈ ਇਸੇ ਰਿਪੋਰਟ 'ਚ ਸਰਕਾਰ ਨੇ ਦਰਬਾਰ ਸਾਹਿਬ'ਚੋਂ **1592** ਹੋਰ ਗੁਰਦੁਆਰਿਆਂ 'ਚੋਂ **796** ਤੇ ਬਾਕੀ ਜਗ੍ਹਾ ਤੋਂ **2324**
(ਕੁੱਲ **4712**)ਸਿੱਖਾਂ ਦੀਆਂ ਗ੍ਰਿਫ਼ਤਾਰੀਆਂ ਮੰਨੀਆਂ ਹਨ।

ਦਰਬਾਰ ਸਾਹਿਬ ਕੰਪਲੈਕਸ ਵਿੱਚ ਭਾਰਤੀ ਫ਼ੌਜ ਦੇ **1965** ਅਤੇ **1871** ਦੀ ਭਾਰਤ ਪਾਕਿਸਤਾਨ ਦੀ ਲੜਾਈ ਤੋਂ ਵੱਧ ਅਸਲਾ ਵਰਤਿਆ ਅਤੇ ਉਸ ਤੋਂ ਵੀ ਵੱਧ ਫ਼ੌਜੀ ਮਰਵਾਏ।ਜਿਥੋਂ ਤੱਕ ਸਿੱਖਾਂ ਦੀ ਲੜਾਈ ਦਾ ਸਵਾਲ ਹੈ ਉਹ ਦੋ ਢਾਈ ਸੋ ਹੋਣ ਦੇ ਬਾਵਜੂਦ ਹਜ਼ਾਰਾਂ ਦੇ ਨਾਲ ਐਵੇਂ ਜ਼ਰਾ ਮਾਸਾ ਹਥਿਆਰਾਂ ਨਾਲ ਹੈਰਾਨੀਕੁੰਨ ਹੱਦ ਤੱਕ ਲੜੇ। ਦਰਅਸਲ ਇਹ ਇੱਕ ਦਿਖ ਦੀ (Symbolic) ਲੜਾਈ ਸੀ ਜਿਸ ਵਿੱਚ ਅਸਲ ਜਿੱਤ ਖਾੜਕੂਆਂ ਦੀ ਸੀ ਜਿੰਨਾਂ ਨੇ ਏਨੀ ਵੱਡੀ ਫ਼ੌਜ ਜਿਸ ਕੋਲ ਦੁਨੀਆਂ ਦੇ ਸਭ ਤੋਂ ਵਧੀਆਂ ਹਥਿਆਰ ਸਨ,ਨੂੰ ਇਨ੍ਹੇ ਥੋੜੇ ਅਸਲੇ ਅਤੇ ਚੰਦ ਇੱਕ ਸਾਥੀਆਂ ਦੀ ਮੱਦਦ ਨਾਲ ਤਿੰਨ ਦਿਨ ਇੰਨੀ ਕੁ ਜਗ੍ਹਾ ਵੀ ਨਾ ਜਿੱਤਣ ਦਿੱਤੀ।ਸਿੱਖਾਂ ਨੇ ਇਹੋ ਜਿਹੀਆਂ ਲੜਾਈਆਂ ਪਹਿਲਾਂ **7-8** ਦਸੰਬਰ **1705** ਨੂੰ ਚਮਕੌਰ ਸਾਹਿਬ ,**29** ਦਸੰਬਰ **1705** ਨੂੰ ਖਿਦਰਾਣੇ ਦੀ ਢਾਬ ਤੇ ,**11** ਨਵੰਬਰ **1757** ਅਤੇ **1** ਦਸੰਬਰ **1764** ਨੂੰ ਅੰਮ੍ਰਿਤਸਰ ਵਿੱਚ ਪਹਿਲਾਂ ਵੀ ਲੜੀਆਂ ਸਨ।ਇਸ ਤੋਂ ਇਲਾਵਾ ਬੋਤਾ ਸਿੰਘ ਗਰਜਾ ਸਿੰਘ ਦਾ ਕਾਰਨਾਮਾ ਵੀ ਸਿੱਖ ਤਵਾਰੀਖ 'ਚ ਇੱਕ ਮਿਸਾਲ ਵਜੋਂ ਹਰ ਇੱਕ ਨੂੰ ਚੇਤੇ ਸੀ ।

ਦਰਬਾਰ ਸਾਹਿਬ'ਚ ਤਬਾਹੀ ਕਰਨ ਮਗਰੋਂ ਜਦੋਂ ਫੌਜੀ ਬਾਹਰ ਨਿਕਲੇ ਤਾਂ ਸ਼ਹਿਰ ਦੇ ਹਿੰਦੂਆਂ ਨੇ ਫ਼ੌਜੀਆਂ ਦੀ ਇਸ ਕਾਰਨਾਮੇ ਤੇ ਮਠਿਆਈਆਂ ਫਲ,ਦੁੱਧ ਵਗੈਰਾ ਨਾਲ ਸੇਵਾ ਕੀਤੀ ਤੇ ਉਨ੍ਹਾਂ ਨੂੰ ਮੁਬਾਰਕਾਂ ਦਿੱਤੀਆਂ।ਹਿੰਦੂਆਂ ਨੇ ਇਸ ਤੇ ਭੰਗੜੇ ਵੀ ਪਾਏ ਤੇ ਖੁਸ਼ੀਆਂ ਮਨਾਈਆਂ ਇਸ ਤੋਂ ਜ਼ਾਹਿਰ ਹੁੰਦਾ ਸੀ ਕਿ ਇਹ ਲੜਾਈ ਹਿੰਦੂ ਸਿੱਖ ਲੜਾਈ ਬਣਾ ਕੇ ਲੜੀ ਗਈ ਸੀ ਨਾ ਕਿ ਖਾੜਕੂਆਂ ਜਾਂ ਭਿੰਡਰਾਵਾਲਿਆਂ ਦੇ ਖਿਲਾਫ਼।ਫਿਰ ਏਨਾ ਹੀ ਬਸ ਨਹੀਂ ਭਾਰਤੀ ਫ਼ੌਜ ਨੇ ਤਿੰਨ ਦਰਜਨ ਤੋਂ ਵੱਧ ਹੋਰ ਗੁਦੁਆਰਿਆਂ ਤੇ ਵੀ ਹਮਲਾ ਕੀਤਾ ।ਇਨ੍ਹਾਂ ਹਮਲਿਆਂ ਵਿੱਚ ਸਭ ਤੋਂ ਵੱਧ ਨੁਕਸਾਨ ਪਟਿਆਲਾ,ਤਰਨਤਾਰਨ ,ਮੁਕਤਸਰ,ਮੋਗਾ,ਫਤਹਿਗੜ੍ਹ ਵਿੱਚ ਹੋਇਆ ਸੀ।

ਦੂਜੇ ਪਾਸੇ ਜਦੋਂ ਪੰਜਾਬ ਭਰ ਵਿੱਚ ਸਿੱਖਾਂ ਨੂੰ ਖ਼ਬਰਾਂ ਮਿਲੀਆਂ ਕਿ ਫ਼ੌਜ ਨੇ ਦਰਬਾਰ ਸਾਹਿਬ ਤੇ ਹਮਲਾ ਕਰ ਦਿੱਤਾ ਹੈ ਤਾਂ ਹਜ਼ਾਰਾਂ ਸਿੱਖਾਂ ਨੇ ਅਮ੍ਰਿਤਸਰ ਵੱਲ ਨੂੰ ਕੂਚ ਕਰ ਦਿੱਤਾ ਮਾਲਵੇ ਦੁਆਬੇ ਤੇ ਮਾਝੇ ਵੱਲੋਂ ਸਿੱਖ ਅੰਮ੍ਰਿਤਸਰ ਵੱਲ ਚਲ ਪਏ ਭਾਰਤੀ ਫ਼ੌਜ ਨੇ ਹਰ ਪਾਸੇ ਨਾਕੇ ਲਾਏ ਹੋਏ ਸਨ ਤੇ ਤੋਪਾਂ ਬੀੜੀਆਂ ਹੋਈਆਂ ਸਨ ਖਾਸ ਕਰਕੇ ਹਰੀ ਕੇ ਪੱਤਣ 'ਤੇ ਅਤੇ ਤਰਨਤਾਰਨ ਵੱਲ ।ਫ਼ੌਜ ਨੇ ਇੱਧਰ ਆਉਂਦੇ ਸਿੱਖਾਂ ਤੇ ਗੋਲੀਆਂ ਚਲਾਈਆਂ ਜਿਸ ਨਾਲ ਸ: ਗੁਰਬਚਨ ਸਿੰਘ ਤੁੜ ਸਾਬਕਾ ਐਮ.ਪੀ ਅਤੇ ਸੈਂਕੜੇ ਸਿੱਖ ਮਾਰੇ ਗਏ।ਇੱਕ ਸੋਮੇ ਮੁਤਾਬਿਕ ਫ਼ੌਜ ਨੇ ਹੈਲੀਕੈਪਟਰਾਂ ਰਾਹੀਂ ਵੀ ਗੋਲੀਆਂ ਚਲਾਈਆਂ।

ਜਦੋਂ ਇਸ ਹਮਲੇ ਦੀਆਂ ਖ਼ਬਰਾਂ ਫ਼ੌਜੀ ਸਿੱਖਾਂ ਤੱਕ ਪੁਜੀਆਂ ਤਾਂ ਉਨ੍ਹਾਂ ਨੇ ਵੀ ਭਾਰਤੀ ਫ਼ੌਜ ਦੇ ਖ਼ਿਲਾਫ਼ ਬਗਾਵਤ ਕਰ ਦਿੱਤੀ ਅਤੇ ਅੰਮ੍ਰਿਤਸਰ ਵੱਲ ਚਲ ਪਏ ।ਸਭ ਤੋਂ ਵੱਡੀ ਬਗਾਵਤ ਰਾਮਗੜ੍ਹ ,ਗੰਗਾਨਗਰ,ਜੰਮੂ ਵਿਚ ਹੋਈ ਸੀ ।ਸਿੱਖ ਰੈਜਮੈਂਟਾਂ ਵਿੱਚੋਂ ਹਜ਼ਾਰਾਂ ਸਿੱਖ ਫੌਜੀਆਂ ਨੇ ਬਗਾਵਤ ਕੀਤੀ ਅਤੇ ਅੰਮ੍ਰਿਤਸਰ ਵੱਲ ਚੱਲ ਪਏ ।ਇਨ੍ਹਾਂ ਸਿੱਖਾਂ ਨੂੰ ਭਾਰਤੀ ਫ਼ੌਜ ਨੇ ਰਾਹ ਵਿੱਚ ਰੋਕ ਕੇ ਮੁਕਾਬਲਾ ਕਰਕੇ ਜਾਂ ਤਾਂ ਮਾਰ ਦਿੱਤਾ ਜਾਂ ਤਾਂ ਗ੍ਰਿਫ਼ਤਾਰ ਕਰ ਲਿਆ ਇੱਕ ਸੋਮੇ ਮੁਤਾਬਿਕ ਬਹੁਤ ਸਾਰੇ ਫੌਜੀਆਂ ਨੇ ਬਗਾਵਤ ਕੀਤੀ ਸੀ ਕਿ ਜਿੰਨ੍ਹਾਂ ਵਿਚੋਂ ਕਈਆਂ ਦਾ ਕਦੀ ਵੀ ਪਤਾ ਥਹੁ ਨਹੀਂ ਲੱਗਿਆ ਕਈ ਲੋਕਾਂ ਦਾ ਖਿਆਲ ਹੈ ਕਿ ਉਹ ਪਾਕਿਸਤਾਨ ਚਲੇ ਗਏ ਤੇ ਉਥੇ ਕੈਦ ਕਰ ਲਏ ਗਏ ਸਨ ।ਭਾਰਤ ਵਿੱਚ ਗ੍ਰਿਫ਼ਤਾਰ ਕੀਤੇ ਗਏ ਇਨ੍ਹਾਂ ਧਰਮੀ ਫੌਜੀਆਂ ਦੇ ਫ਼ੌਜ ਨੇ ਕੋਟ ਮਾਰਸ਼ਲ ਸਮਰੀ ਟਰਾਇਲ ਕੀਤੇ ਤੇ ਉਨ੍ਹਾਂ ਨੂੰ ਕੈਦਾਂ ਦੀਆਂ ਸਜ਼ਾਵਾਂ ਦਿਤੀਆਂ ਅਤੇ ਨਾਲ ਹੀ ਨੌਕਰੀ ਤੋਂ ਬਰਤਰਫ਼ ਕਰ ਦਿੱਤਾ ਗਿਆ ।

ਦਰਬਾਰ ਸਾਹਿਬ ਦੇ ਹਮਲੇ ਦੇ ਖਿਲਾਫ ਭਗਤ ਪੂਰਨ ਸਿੰਘ,ਡਾ ਗੰਡਾ ਸਿੰਘ, ਸਾਧੂ ਸਿੰਘ ਹਮਦਰਦ ਵਗੈਰਾ ਨੇ ਪਦਮ ਸ੍ਰੀ ਖਿਤਾਬ ਵਾਪਿਸ ਕਰ ਦਿੱਤੇ ਚਰਨਜੀਤ ਸਿੰਘ ਕੋਕਾ ਕੋਲਾ ਤੇ ਅਮਰਿੰਦਰ ਸਿੰਘ ਨੇ ਕਾਂਗਰਸ ਪਾਰਟੀ ਅਤੇ ਲੋਕ ਸਭਾ ਤੋਂ ਵੀ ਅਸਤੀਫ਼ੇ ਦੇ ਦਿੱਤੇ।ਸਿਮਰਨਜੀਤ ਸਿੰਘ ਮਾਨ ਨੇ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ ।ਅਜਿਹੇ ਰੋਸ ਹੋਰ ਵੀ ਸਿੱਖਾਂ ਨੇ ਜ਼ਾਹਿਰ ਕੀਤੇ ਸਨ।

ਵਿਦੇਸ਼ਾਂ ਵਿੱਚ ਸਿੱਖਾਂ ਨੇ ਹਰ ਪਾਸੇ ਜ਼ਬਰਦਸਤ ਰੋਸ ਜਲੂਸ ਕੱਢੇ।ਸਭ ਤੋਂ ਵੱਡੇ ਜਲੂਸ ਲੰਡਨ,ਵਾਸ਼ਿਗਟਨ,ਵੈਨਕੂਵਰ,,ਟਰਾਂਟੋ,ਓਸਲੋ ਵਗੈਰਾ ਵਿੱਚ ਕੱਢੇ ਗਏ ਸਨ ਇਨ੍ਹਾਂ ਵਿੱਚ ਲੱਖਾਂ ਸਿੱਖਾਂ ਨੇ ਹਿੱਸਾ ਲਿਆ।

ਦਰਬਾਰ ਸਾਹਿਬ ਦੇ ਹਮਲੇ ਤੋਂ ਬਾਅਦ ਵਿੱਚ ਪੰਜਾਬ ਦੇ ਪਿਡਾਂ ਵਿੱਚ ਫ਼ੌਜ ਨੇ ਹਜ਼ਾਰਾਂ ਨੌਜੁਵਾਨ ਸਿੱਖ ਗ੍ਰਿਫ਼ਤਾਰ ਕੀਤੇ ਇਨ੍ਹਾਂ ਵਿਚੋਂ ਤਾਂ ਕਈ ਫ਼ੌਜ ਨੇ ਮਾਰ ਮਕਾਏ ਅਤੇ ਕੁਝ ਜੇਲ੍ਹਾਂ ਵਿੱਚ ਸੁੱਟ ਦਿੱਤੇ ਗਏ ।

ਭਾਰਤੀ ਫ਼ੌਜ ਨੇ ਦਰਬਾਰ ਸਾਹਿਬ ਤੇ ਅਕਾਲ ਤਖਤ ਸਾਹਿਬ ਤੇ ਸਤੰਬਰ **1984** ਤੱਕ **8** ਮਹੀਨੇ ਤੱਕ ਕਬਜ਼ਾ ਕਾਇਮ ਰੱਖਿਆ।**6** ਜੂਨ ਤੋਂ **8** ਜੂਨ ਤੱਕ ਦਰਬਾਰ ਸਾਹਿਬ ਵਿੱਚ ਕੀਰਤਨ ਹੀ ਨਹੀਂ,ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਵੀ ਨਹੀਂ ਹੋਣ ਦਿੱਤਾ ਗਿਆ ਸੀ ।ਅਜਿਹਾ ਪਿਛਲੇ **220** ਸਾਲਾਂ ਪਹਿਲੀ ਵਾਰੀ ਹੋਇਆ।ਇਸ ਮਗਰੋਂ ਵੀ ਦਰਬਾਰ ਸਾਹਿਬ ਫ਼ੌਜ ਦੀ ਨਿਗਰਾਨੀ ਹੇਠ ਹੀ ਖੁਲਦਾ ਤੇ ਬੰਦ ਹੁੰਦਾ ਰਿਹਾ ਪਰ ਕਿਸੇ ਨੂੰ ਵੀ ਅੰਦਰ ਜਾਣ ਦੀ ਇਜ਼ਾਜ਼ਤ ਨਹੀਂ ਹੁੰਦੀ ਸੀ ।

ਹਮਲੇ ਦੌਰਾਨ ਅਕਾਲ ਤਖਤ ਸਾਹਿਬ ਦੀ ਇਮਾਰਤ ਬੁਰੀ ਤਰ੍ਹਾਂ ਤਬਾਹ ਹੋ ਗਈ ਸੀ ਪਰ ਇਥੋਂ ਦਾ ਮੁੱਖ ਸੇਵਾਦਾਰ ਕਿਰਪਾਲ ਸਿੰਘ ਟੀ.ਵੀ ਤੇ ਰੀਲੇਅ ਕੀਤੀ ਗਈ ਇੱਕ ਕੈਸਟ ਵਿੱਚ ਕੋਠਾ ਸਾਹਿਬ ਠੀਕ ਠਾਕ ਹੈ ਆਖ ਕੇ ਝੂਠ ਬੋਲ ਰਿਹਾ ਸੀ ਸ਼ਾਇਦ ਫ਼ੌਜ ਦੀ ਗੋਲੀ ਤੋਂ ਡਰ ਕੇ ਜਾਨ ਬਚਾਉਣ ਤੇ ਵਾਸਤੇ।

# ਦਰਬਾਰ ਸਾਹਿਬ ਤੇ ਜੂਨ 1984 ਦੇ ਹਮਲੇ ਦਾ ਅਸਲ ਵੇਰਵਾ

ਡਾ: ਹਰਜਿੰਦਰ

ਇੰਦਰਾ ਨੇ ਆਪਣੀ ਸਾਰੀ ਸਿਆਸੀ ਜ਼ਿੰਦਗੀ ਇਕੋ ਇੱਕ ਨਿਸ਼ਾਨਾ ਰੱਖਿਆ ਹੋਇਆ ਸੀ ।ਇਹ ਸੀ ਅਗਲੀਆਂ ਚੋਣਾਂ ਕਿਵੇ ਜਿੱਤੀਆਂ ਜਾਣ? ਉਸ ਦਾ ਹਰ ਐਕਸ਼ਨ ਆ ਰਹੀਆਂ ਚੋਣਾ ਵਾਸਤੇ ਇੱਕ ਪੈਂਤੜਾ ਹੋਇਆ ਕਰਦਾ ਸੀ ।ਅਜਿਹਾ ਕਰਦਿਆਂ ਉਸ ਨੂੰ ਕੋਈ ਫਿਕਰ ਨਹੀਂ ਸੀ ਹੁੰਦਾ ਉਹ ਭਾਰਤ ਵਾਸਤੇ ਕਿੰਨਾਂ ਖਤਰਾ ਪੈਦਾ ਕਰ ਦੇਵੇਗੀ ਜਾਂ ਮੁਲਕ ਟੁਕੜੇ-ਟੁਕੜੇ ਹੋਣ ਵੱਲ ਇੱਕ ਕਦਮ ਅੱਗੇ ਤੁਰ ਪਵੇਗਾ ਜਾਂ ਮੁਲਕ ਦੀ ਮਾਲੀ ਹਾਲਤ ਤਬਾਹ ਹੋ ਜਾਵੇਗੀ ।ਉਸ ਨੂੰ ਸਿਰਫ ਚੋਣ ਜਿੱਤਣਾ ਹੀ ਸੁਝਦਾ ਸੀ,ਤੇ ਇਸ ਵਾਸਤੇ ਸਭ ਕੁਝ ਕਰਨ ਵਾਸਤੇ ਜਾਂ ਦਾਅ ਤੇ ਲਾਉਣ ਵਾਸਤੇ ਤਿਆਰ ਹੁੰਦੀ ਸੀ ।

**1982** ਵਿੱਚ ਸ਼ੌਮਣੀ ਅਕਾਲੀ ਦਲ ਨੇ ਧਰਮ ਯੁੱਧ ਮੋਰਚਾ ਲਾਇਆ ਹੋਇਆ ਸੀ ਇਸ ਮੋਰਚੇ ਦੇ ਨਾਲ-ਨਾਲ ਭਿੰਡਰਾਂ ਮਹਿਤਾ ਜਥੇ(ਮੁਖੀ ਬਾਬਾ ਜਰਨੈਲ ਸਿੰਘ ਭਿੰਡਰਾਂ ਵਾਲੇ) ਬੱਬਰ ਖਾਲਸਾ (ਮੋਢੀ ਜਥੇਦਾਰ ਤਲਵਿੰਦਰ ਸਿਘ)ਇਸ ਦੇ ਇੱਕ ਹਿੱਸੇ ਬੱਬਰ ਖਾਲਸਾ (ਐਕਟਿੰਗ ਮੁਖੀ ਸ: ਸੁਖਦੇਵ ਸਿੰਘ ਦਾਸੂਵਾਲ)ਤੇ ਕੁਝ ਅਜ਼ਾਦ ਜਥੇਬੰਦੀਆਂ ਨੇ ਹੱਥਿਆਰ ਬੰਦ ਜਦੋ-ਜਹਿਦ ਵੀ ਸ਼ੁਰੂ ਕੀਤੀ ਹੋਈ ਸੀ।ਇਸ ਮੋਰਚੇ ਵਿੱਚ ਸਿੱਖ ਕੌਮ ਨੇ ਸਾਬਿਤ ਕਰ ਦਿੱਤਾ ਕਿ ਇਕ ਮੁੱਠ ਹੋ ਕੇ ਉਹ ਆਪਣੇ ਹੱਕ ਲੈਣ ਵਾਸਤੇ ਡਟੀ ਹੋਈ ਹੈ ।

ਸਿੱਖ-ਏਕਤਾ ਵੇਖ ਕੇ ਇੰਦਰਾ ਨੇ ਅਕਾਲੀ ਦਲ ਦੇ ਗੱਲਬਾਤ ਦਾ ਨਵਾ ਸੱਦਾ ਦੇ ਦਿੱਤਾ ।ਉਂਵ ਤਾਂ ਇਹ ਗੱਲਬਾਤ ਨਵੰਬਰ **1982** ਤੋਂ ਹੀ ਚੱਲ ਰਹੀ ਸੀ ਅਤੇ **16-17** ਨਵੰਬਰ **1982** ਤੇ **17** ਜਨਵਰੀ **1983** ਵਿੱਚ ਵੀ ਹੋ ਚੁੱਕੀ ਸੀ ਪਰ ਮਾਰਚ **1984** ਵਿੱਚ ਇੰਦਰਾ ਨੇ ਅਕਾਲੀਆਂ ਨੂੰ ਇੱਕ ਵਾਰ ਫੇਰ ਸੱਦਾ ਦੇ ਦਿੱਤਾ।ਅਕਾਲੀਆਂ ਤੇ ਸੈਂਟਰ ਸਰਕਾਰ ਵਿੱਚ ਇਹ ਮੁਲਾਕਾਤਾਂ ਖੁਫੀਆ ਤੌਰ ਤੇ ਹੋ ਰਹੀਆਂ ਸਨ।ਇਨ੍ਹਾਂ ਵਿਚੋਂ ਅਹਿਮ ਸਨ,**24** ਜਨਵਰੀ **1981**,**28** ਮਾਰਚ **1984** ਤੇ **21** ਅਪ੍ਰੈਲ **1984** ਦੀਆਂ ਮੁਲਾਕਾਤਾਂ।ਪਰ ਆਖਰੀ ਮੁਲਾਕਾਤ **26** ਮਈ **1984** ਦੇ ਦਿਨ ਹੋਈ ਸੀ।ਇੰਦਰਾ ਵੱਲੋਂ ਮੁਲਾਕਾਤਾਂ ਦਾ ਸਿਲਸਿਲਾ ਦਰਅਸਲ ਸਿਰਫ ਦਿਖਾਵੇ ਦੀ ਕਾਰਵਾਈ ਸੀ ਤਾਂ ਜੋ ਅਕਾਲੀ ਇਹ ਸਮਝਣ ਕੇ ਇੰਦਰਾ ਗਲਬਾਤ ਰਾਹੀਂ ਮਸਲੇ ਦਾ ਹੱਲ ਕੱਢਣ ਵਾਸਤੇ ਖ਼ਾਹਿਸ਼ਮੰਦ ਹੈ,ਪਰ ਇਹ ਸਭ ਇੰਦਰਾ ਦੀ ਚਾਲ ਸੀ ਹਕੀਕਤ ਇਹ ਹੈ ਕਿ ਇੰਦਰਾ ਨੇ ਦੂਹਰਾਦੂਨ ਦੀਆਂ ਪਹਾੜੀਆਂ ਵਿੱਚ ਚਕਰਾਤਾ ਨਾਂ ਦੀ ਛਾਉਣੀ ਫ਼ੌਜੀ ਵਿੱਚ ਦਰਬਾਰ ਸਾਹਿਬ ਤੇ ਅਕਾਲ ਤਖਤ ਦਾ ਮਾਡਲ ਬਣਾ ਕੇ ਹਮਲਾ ਕਰਨ ਦੀਆਂ ਕਈ ਚਿਰ ਤੋਂ ਮਸ਼ਕਾਂ ਕਰਨੀਆਂ ਸ਼ੁਰੂ ਕੀਤੀਆਂ ਹੋਈਆਂ ਸਨ।ਇੰਦਰਾ ਚਾਹੁੰਦੀ ਸੀ ਕਿ ਦਰਬਾਰ ਸਾਹਿਬ ਤੇ ਅਕਾਲ ਤਖਤ ਸਾਹਿਬ ਤੇ ਹਮਲਾ ਕਰਕੇ ਹਜ਼ਾਰਾਂ ਸਿੱਖਾਂ ਦਾ ਕਤਲੇਆਮ ਕਰਕੇ ਇੱਕ ਪਾਸੇ ਤਾਂ ਸਿੱਖਾਂ ਵਿੱਚ ਦਹਿਸ਼ਤ ਫੈਲਾਈ ਜਾਵੇ ਤੇ ਦੂਜਾ ਸਿੱਖਾਂ ਦੇ ਖਿਲਾਫ ਦਹਿਸ਼ਤਗਰਦੀ ਤੇ ਮੁਲਕ ਨਾਲ ਗਦਾਰੀ ਦਾ ਪ੍ਰਾਪੇਗੰਢਾ ਕਰਕੇ ਹਿੰਦੂ-ਵੋਟ ਹਾਸਿਲ ਕੀਤੀ ਜਾ ਸਕੇ ।ਲੋਕ ਸਭਾ ਦੀਆਂ ਚੋਣਾ ਅਗਲੇ ਸਾਲ ਹੋਣ ਵਾਲੀਆਂ ਸਨ ਇਸ ਸੂਰਤ ਵਿੱਚ ਐਂਟੀ-ਸਿੱਖ ਕਾਰਡ ਵਧੀਆ ਕੈਸ਼ ਹੋ ਸਕਦਾ ਸੀ ।ਉਦੋਂ ਗੈਰ ਕਾਂਗਰਸੀ ਪਾਰਟੀਆਂ ਨੂੰ ਇੰਦਰਾ ਦੀ ਇਸ ਤਕਰੀਬ ਦਾ ਪਤਾ ਨਾਂ ਲੱਗਿਆ ਅਤੇ ਉਹ ਬੇ-ਧਿਆਨੇ ਹੀ ਇੰਦਰਾ ਦੇ ਜਾਲ ਵਿੱਚ ਫਸਦੇ ਗਏ ।

ਮਈ ਦੇ ਆਖਰੀ ਹਫਤੇ ਦਰਬਾਰ ਸਾਹਿਬ ਅਤੇ ਅਕਾਲ ਤਖਤ ਸਾਹਿਬ ਉਤੇ ਹਮਲੇ ਦੀਆਂ ਪੂਰੀਆਂ ਤਿਆਰੀਆਂ ਹੋ ਚੁੱਕੀਆਂ ਸਨ।ਇਸ ਹਾਲਤ ਵਿੱਚ ਇੰਦਰਾ ਨੇ ਅਕਾਲੀਆਂ ਨਾਲ ਗੱਲਬਾਤ ਫੇਲ੍ਹ ਹੋਣ ਦਾ ਐਲਾਨ ਕਰ ਦਿੱਤਾ,ਹਾਲਾਂਕਿ **27** ਮਈ **1984** ਅਕਾਲੀਆਂ ਅਤੇ ਸਰਕਾਰੀ ਨੁਮਾਇੰਦਿਆਂ ਵਿਚਕਾਰ ਤਕਰੀਬਨ ਹਰ ਨੁਕਤੇ ਤੇ ਸਮਝੌਤਾ ਹੋ ਚੁੱਕਿਆ ਸੀ ਤੇ ਸਿਰਫ ਮੈਡਮ ਇੰਦਰਾ ਦੀ ਮਨਜ਼ੂਰੀ ਲੈਣੀ ਹੀ ਬਾਕੀ ਸੀ ।ਪਰ ਮੈਡਮ ਤਾਂ ਮਸਲੇ ਦੇ ਹੱਲ ਵਿੱਚ ਕੋਈ ਦਿਲਚਸਪੀ ਨਹੀਂ ਰੱਖਦੀ ਸੀ ।ਉਸਦਾ ਨਿਸ਼ਾਨਾ ਆ ਰਹੀਆਂ ਚੋਣਾ ਨੂੰ ਕਿਸੇ ਹੀਲੇ ਨਾਲ ਜਿਤੱਣਾ ਸੀ ।**28** ਮਈ ਨੂੰ ਅਕਾਲੀ ਦਲ ਨੇ ਪੰਜਾਬ ਵਿੱਚ **3** ਜੂਨ **1984** ਤੋਂ ਨਾਂ ਮਿਲ-ਵਰਤਣ ਲਹਿਰ ਚਲਾਉਣ ਦਾ ਐਲਾਨ ਕਰ ਦਿੱਤਾ ਸੀ।ਉਧਰ ਇੰਦਰਾ ਨੇ ਸਿੱਖਾ ਨੂੰ ਸਬਕ ਸਿਖਾਉਣ ਤੇ ਵੋਟਾਂ ਨੂੰ ਹੂੰਝਾ ਫੇਰਨ ਦਾ ਐਕਸ਼ਨ ਕਰਨ ਦਾ ਹੁਕਮ ਜਾਰੀ ਕਰ ਦਿੱਤਾ ਸੀ ।ਜੂਨ **1984** ਦੇ ਇੰਦਰਾ ਦੇ ਉਸ ਐਕਸ਼ਨ ਨੇ ਪੰਜਾਬ ਤੇ ਭਾਰਤ ਦੀ ਤਾਰੀਕ ਨੂੰ ਹੈਰਾਨੀਕੁੰਨ ਖਤਰਨਾਕ ਮੋੜ ਦੇਣਾ ਸੀ ,ਜਿਸ ਨਾਲ ਸਿੱਖ ਤੇ ਪੰਜਾਬ ਸਿਆਸਤ ਹੀ ਨਹੀਂ ,ਬਲਕਿ ਸਿੱਖ ਭਾਰਤ ਸਬੰਧਾਂ ਅਤੇ ਸਿੱਖ-ਹਿੰਦੂ ਸਬੰਧਾਂ ਵਿੱਚ ਵੀ ਕਦੇ ਨਾਂ ਪੂਰੀਆਂ ਹੋਣ ਵਾਲੀਆਂ ਤਰੇੜਾਂ ਪੈ ਜਾਣੀਆਂ ਸਨ ਪਰ ਇੰਦਰਾ ਨੂੰ ਸਿਰਫ ਤੇ ਸਿਰਫ ਅਗਲੀਆਂ ਚੋਣਾ ਹੀ ਨਜ਼ਰ ਆ ਰਹੀਆਂ ਸਨ ।

ਅਕਾਲ ਤਖਤ ਸਾਹਿਬ ਅਤੇ ਦਰਬਾਰ ਸਾਹਿਬ ਤੇ ਹਮਲਾ ਇੰਦਰਾ ਨੇ ਫ਼ੌਜ ਨੂੰ ਕਈ ਮਹੀਨੇ ਪਹਿਲਾਂ ਹੀ ਤਿਆਰ ਕੀਤਾ ਹੋਇਆ ਸੀ ਉਂਵ ਤਾਂ ਉਹ ਪਹਿਲਾ ਵੀ ਦੋ ਵਾਰ ਅਜਿਹਾ ਕਰਨ ਲੱਗੀ ਸੀ ਪਰ ਉਸ ਦਾ ਹੌਸਲਾ ਨਹੀਂ ਪਿਆ ਸੀ ।ਪਰ ਇਸ ਵਾਰ **31** ਮਈ ਨੂੰ ਉਸ ਨੇ ਇੱਕ ਦਮ ਫੋਜ ਨੂੰ ਤਿਆਰ ਹੋਣ ਦਾ ਹੁਕਮ ਦਿੱਤਾ ।ਉਸੇ ਦਿਨ ਹੀ ਫ਼ੌਜ ਦੇ ਚੀਫ਼ ਨੇ ਪੂਰੀ ਤਿਆਰੀ ਦੀ ਇਤਲਾਹ ਦੇ ਦਿੱਤੀ ।ਇਸ ਤੇ ਇੰਦਰਾ ਫ਼ੌਜ ਨੂੰ ਅੰਮ੍ਰਿਤਸਰ ਵੱਲ ਕੂਚ ਕਰਨ ਦਾ ਹੁਕਮ ਦੇ ਦਿੱਤਾ ਫ਼ੌਜ ਇੱਕ ਜੂਨ ਨੂੰ ਤੜਕਸਾਰ ਹੀ ਅੰਮ੍ਰਿਤਸਰ ਵੱਲ ਨੂੰ ਚਲ ਪਈ।ਇੱਕ ਅੰਦਾਜ਼ੇ ਮੁਤਾਬਿਕ ਤਕਰੀਬਨ ਤਿੰਨ ਲੱਖ ਫ਼ੌਜਾਂ ਇਸ ਸਾਰੀ ਮੁਹਿੰਮ ਵਿੱਚ ਇੱਕ ਜਾਂ ਦੂਜੇ ਤਰੀਕੇ ਨਾਲ ਸ਼ਾਮਿਲ ਸਨ।ਇਨ੍ਹਾਂ ਵਿੱਚ ਆਰਮੀ,ਨੇਵੀ ਤੇ ਏਅਰ ਫੋਰਸ ਤਿੰਨੇ ਸ਼ਾਮਿਲ ਸਨ।ਪਹਿਲੀ ਜੂਨ ਨੂੰ ਚੰਡੀਗੜ੍ਹ ਕੋਲ ਚੰਡੀ ਮੰਦਰ **2** ਕੋਰ ਦੇ ਹੈਡਕੁਆਟਰ ਵਿੱਚ ਕੇ.ਐਸ ਬਰਾੜ ਲੈਫਟੀਨੈਂਟ ਜਨਰਲ ਕੇ.ਸੁੰਦਰ,ਆਰ.ਐਸ.ਦਿਆਲ ਅਤੇ ਕਈ ਹੋਰ ਅਫ਼ਸਰ ਫ਼ੌਜੀ ਇੱਕਠੇ ਹੋਏ।ਇਨ੍ਹਾਂ ਵਿਚੋਂ ਸੁੰਦਰ **1965** ਦੀ ਲੜਾਈ ਵਿੱਚ ਇੱਕ ਮਾਹਿਰ ਰੈਜਮੈਂਟ ਦਾ ਕਮਾਂਡਰ ਸੀ ਤੇ ਦਿਆਲ ਇਸੇ ਲੜਾਈ ਵਿੱਚ ਹਿੱਸਾ ਲੈ ਰਹੀ ਪੈਰਾਸ਼ੂਟ ਰੈਜਮੈਂਟ ਦਾ ਇੱਕ ਮੇਜਰ ਸੀ ।ਇਸ ਮੀਟਿੰਗ ਵਿੱਚ ਫੈਸਲਾ ਹੋਇਆ ਕਿ ਦਰਬਾਰ ਸਾਹਿਬ ਤੇ ਇੰਦਰਾ ਵੱਲੋਂ ਦਿੱਤੀ ਹਦਾਇਤ ਮੁਤਾਬਿਕ ਹਮਲਾ ਤੇ ਸਾਰੇ ਕੰਪਲੈਕਸ ਦਾ ਕਬਜ਼ਾ **48** ਤੋਂ **72** ਘੰਟੇ ਵਿੱਚ ਕੀਤਾ ਜਾਣਾ ਹੈ।ਇਸ ਐਕਸ਼ਨ ਦੇ ਦੋ ਮੁੱਖ ਹਿੱਸੇ ਸਨ ਦਰਬਾਰ ਸਾਹਿਬ ਤੇ ਹਮਲਾ ਅਤੇ ਕਬਜ਼ਾ (ਬਲਿਊ ਸਟਾਰ) ਅਤੇ ਅੰਮ੍ਰਿਤਸਰ ਦੀ ਪਾਕਿਸਤਾਨ ਵੱਲ ਸਰਹੱਦ ਸੀਲ ਕਰਨਾ (ਵੁੱਡ ਰੋਜ਼)।ਸਰੱਹਦ ਸੀਲ ਕਰਨ ਦਾ ਕੰਮ **11** ਕੋਰ ਯੂਨਿਟ,ਜਿਸ ਦਾ ਮੁੱਖੀ ਲੈਫਟੀਨੈਂਟ ਜਰਨਲ ਕੇ.ਗੌਰੀ ਸ਼ੰਕਰ ਸੀ ਨੂੰ ਸੌਂਪਿਆ ਗਿਆ ।

ੴ  ੴ  ੴ  ੴ  ੴ  ੴ

ਕੇ.ਐਸ.ਬਰਾੜ ਪਹਿਲੀ ਜੂਨ ਫ਼ੌਜ ਨੂੰ ਸਵੇਰੇ ਤੜਕਸਾਰ ਆਪਣੇ ਨਾਇਬ ਬਰਗੇਡੀਅਰ ਐਨ.ਕੇ.ਤਲਵਾੜ ਨਾਲ ਅੰਮ੍ਰਿਤਸਰ ਪੁੱਜ ਚੁੱਕਾ ਸੀ ਇਸ ਵੇਲੇ ਤੱਕ **15** ਪਿਆਦਾ ਡਵੀਜਨ ਫ਼ੌਜ ਨੂੰ ਤਿਆਰ ਕਰ ਲਿਆ ਗਿਆ ਹੋਇਆ ਸੀ ਇਨ੍ਹਾਂ ਦੇ ਹੈਡਕੁਆਟਰ ਵਿੱਚ ਹਰਿਮੰਦਰ ਸਾਹਿਬ ਅਕਾਲ ਤਖਤ ਸਾਹਿਬ ਤੇ ਹੋਰ ਚਾਰੇ ਪਾਸਿਓਂ ਮਿੰਟ-ਮਿੰਟ ਦੀ ਖ਼ਬਰ ਪਹੁੰਚ ਰਹੀ ਸੀ ।ਦਿੱਲੀ ਨਾਲ ਸਿੱਧਾ ਰਾਬਤਾ ਫੋਨ ਰਾਹੀਂ ਹੱਟ ਲਾਈਨ ਤੇ ਹੋ ਰਿਹਾ ਸੀ,ਇਸ ਦੇ ਨਾਲ ਹੀ ਬਰਗੇਡੀਅਰ ਡੀ.ਵੀ.ਰਾਓ ਦੀ ਅਗਵਾਈ ਹੇਠ ਲੈਫਟੀਨੈਂਟ ਕਰਨਲ ਕੇ.ਐਸ.ਰੰਧਾਵਾ ਦਰਬਾਰ ਸਾਹਿਬ ਤੋਂ ਸੂਹਾਂ ਹਾਸਿਲ ਕਰਨ ਦੀ ਨਿਗਰਾਨੀ ਕਰ ਰਹੇ ਸਨ ਇਸ ਸਬੰਧ ਵਿੱਚ ਉਨ੍ਹਾਂ ਦੀ ਮੱਦਦ ਵਾਸਤੇ **12** ਬਿਹਾਰ ਬਟਾਲੀਅਨ ਤੇ **10** ਗਾਰਡ ਤਿਆਰ ਖੜੀਆਂ ਸਨ।ਵਧੇਰੇ ਸੂਹ ਲੈਣ ਵਾਸਤੇ ਕੈਪਟਨ ਜਸਬੀਰ ਰੈਣਾ ਦਰਬਾਰ ਸਾਹਿਬ 'ਚ ਸਾਦੇ ਕੱਪੜਿਆਂ ਵਿੱਚ ਗਿਆ ਅਤੇ ਚੋਖੀ ਵਾਕਫੀ ਲੈ ਕੇ ਆਇਆ।ਇੰਝ **2** ਤਾਰੀਖ ਤੱਕ ਫੌਜ ਨੇ ਦਰਬਾਰ ਸਾਹਿਬ ਤੇ ਹਮਲੇ ਦੀ ਪੂਰੀ ਤਿਆਰੀ ਕਰ ਲਈ ਸੀ ਇਸੇ ਰਾਤ **9-15** ਵਜੇ ਇੰਦਰਾ ਨੇ ਟੀ.ਵੀ ਤੇ ਤਕਰੀਰ ਕੀਤੀ ।ਟੀ.ਵੀ ਤੇ ਬੋਲਣ ਲੱਗਿਆਂ ਇੰਦਰਾ ਥੱਕੀ ਹੋਈ ਡਰੀ ਹੋਈ 'ਤੇ ਖੁਦਕੁਸ਼ੀ ਤੋਂ ਪਹਿਲਾਂ ਵਾਲੀ ਹਾਲਤ ਵਿੱਚ ਨਜ਼ਰ ਆ ਰਹੀ ਸੀ ਇਸ ਤਕਰੀਰ ਵਿੱਚ ਉਸ ਨੇ ਫ਼ੌਜੀ ਹਮਲੇ ਦੀ ਗਲ ਨਹੀਂ ਕੀਤੀ ਪਰ ਜਿਸ ਵੇਲੇ ਉਹ ਟੀ.ਵੀ ਤੇ ਸੀ ਉਸ ਵੇਲੇ ਇੱਕ ਪਿਆਦਾ ਬਟਾਲੀਅਨ **12** ਬਿਹਾਰ ਦੇ ਫੌਜੀ ਦਰਬਾਰ ਸਾਹਿਬ ਨੂੰ ਘੇਰਾ ਪਾ ਰਹੇ ਸਨ ।ਸੀ.ਆਰ.ਪੀ.ਐਫ ਨੇ ਪਹਿਲੋਂ ਹੀ ਪੁਜੀਸ਼ਨਾਂ ਲਈਆਂ ਹੋਈਆਂ ਸਨ।

**3** ਜੂਨ ਨੂੰ ਤੜਕੇ ਹੀ **12** ਬਿਹਾਰ ਦੇ ਫ਼ੌਜੀਆਂ ਨੇ ਦਰਬਾਰ ਸਾਹਿਬ ਦੇ ਆਲੇ ਦੁਆਲੇ ਸਾਰੀਆਂ ਇਮਾਰਤਾਂ ਵਿੱਚ ਮੋਰਚੇ ਸੰਭਾਲ ਲਏ ਸਨ ਅਤੇ ਉਨ੍ਹਾਂ ਕੋਲ ਹਰ ਤਰਾਂ ਦੇ ਮਾਰੂ ਹਥਿਆਰ ਸਨ ।ਇਸ ਯੂਨਿਟ ਦਾ ਕਮਾਂਡਿੰਗ ਅਫ਼ਸਰ ਲੈਫਟੀਨੈਂਟ ਕਰਨਲ ਰੰਧਾਵਾ ਸੀ।ਉਸ ਨੇ ਹਮਲੇ ਵਾਸਤੇ ਟਿਕਾਣਿਆਂ ਦੀ ਨਿਸ਼ਾਨ ਦੇਹੀ ਕਰ ਲਈ ਸੀ ਪਹਿਲੋਂ,ਪਹਿਲੀ ਜੂਨ ਨੂੰ ਸੀ.ਆਰ.ਪੀ ਨੇ ਵੀ ਅੰਨ੍ਹੇਵਾਹ ਫਾਈਰਿੰਗ ਕਰਕੇ ਕੋਸ਼ਿਸ਼ ਕੀਤੀ ਸੀ ਕਿ ਉਸ ਨੂੰ ਪਤਾ ਲੱਗ ਸਕੇ ਕਿ ਮੁਕਾਬਲਾ ਕਿਥੋਂ-ਕਿਥੋਂ ਹੋਣਾ ਹੈ।ਪਰ ਉਸ ਦਿਨ ਦਰਬਾਰ ਸਾਹਿਬ ਦੀ ਰਾਖੀ ਕਰ ਰਹੇ ਖਾੜਕੂਆਂ ਨੇ ਸੀ.ਆਰ.ਪੀ ਦੀ ਕਾਰਵਾਈ ਦਾ ਜਵਾਬ ਨਹੀਂ ਦਿੱਤਾ ਸੀ ਕਿਉਂ ਕਿ ਉਹ ਅਸਲਾ ਗੁਆਉਣਾ ਨਹੀਂ ਸੀ ਚਾਹੁੰਦੇ ।

**3** ਜੂਨ ਨੂੰ ਰਾਤ ਦੇ ਨੌਂ ਵਜੇ ਸਾਰੇ ਪੰਜਾਬ ਵਿੱਚ **36** ਘੰਟੇ ਵਾਸਤੇ ਕਰਫਿਊ ਲਾ ਦਿੱਤਾ ਗਿਆ ਸੀ (ਮਗਰੋਂ ਇਸ ਨੂੰ ਹੋਰ ਵਧਾ ਦਿੱਤਾ ਗਿਆ ਸੀ)ਇਸ ਤੋਂ ਸਾਫ਼ ਸਮਝਿਆ ਜਾ ਸਕਦਾ ਸੀ ਫ਼ੌਜ ਦਰਬਾਰ ਸਾਹਿਬ ਤੇ ਹਮਲਾ ਕਰ ਦੇਵੇਗੀ।ਦਰਬਾਰ ਸਾਹਿਬ ਅੰਦਰ ਬੈਠੇ ਖਾੜਕੂਆਂ ਦੀ ਕਮਾਂਡ ਜਰਨਲ ਸ਼ੁਬੇਗ ਸਿੰਘ ਕੋਲ,ਸੀ ਉਸ ਨੇ ਇਸ ਗੱਲ ਤੋਂ ਪੂਰਾ ਅੰਦਾਜ਼ਾ ਲਾ ਲਿਆ ਸੀ ਅਤੇ ਵੱਖ-ਵੱਖ ਥਾਂਵਾਂ ਤੇ ਖਾੜਕੂਆਂ ਨੂੰ ਤਾਇਨਾਤ ਕਰ ਦਿੱਤਾ ਸੀ ।

**3** ਤਾਰੀਖ ਦੀ ਰਾਤ ਨੂੰ ਹੀ ਹਰਿਮੰਦਰ ਸਾਹਿਬ ਤੋਂ ਸਿਰਫ **300** ਮੀਟਰ ਦੂਰ ਫ਼ੌਜ ਨੇ ਆਪਣਾ ਕੰਟਰੋਲ ਰੂਮ ਕਾਇਮ ਕਰ ਲਿਆ।ਇਹ ਇੱਕ ਉਚੀ ਇਮਾਰਤ ਦੀ ਮੰਜ਼ਿਲ ਤੇ ਸੀ ।ਇਸ ਜਗ੍ਹਾ ਆਰਡਰਜ਼ ਗਰੁੱਪ ਜਿਸ ਨੂੰ ਬਰਾੜ ਨੇ ਹੁਕਮ ਦੇ ਕੇ ਲਾਗੂ ਕਰਵਾਉਣਾ ਸੀ ਅਤੇ ਹੋਰ ਅਫ਼ਸਰ ਹਾਜ਼ਿਰ ਸਨ ।ਇਨ੍ਹਾਂ ਵਿੱਚ **350** ਪਿਆਦਾ ਬਰਗੇਡ ਦਾ ਕਮਾਂਡਰ ਅਤੇ ਇਸ ਹੇਠ ਰੱਖੀਆਂ ਚਾਰ ਪਿਆਦਾ ਬਟਾਲੀਅਨਾਂ ਦੇ ਕਮਾਂਡਿੰਗ ਅਫ਼ਸਰ ਵੀ ਸਨ।ਇਹ ਚਾਰ ਬਟਾਲੀਅਨ ਸਨ,**10** ਗਾਰਦ ,**26** ਮਦਰਾਸ,**12** ਬਿਹਾਰ,ਤੇ **9** ਕਮਾਊਂ।ਇਸੇ ਸ਼ਾਮ ਨੂੰ ਜਰਨਲ ਸੁੰਦਰ ਅਤੇ ਦਿਆਲ ਵੀ ਡਵੀਜ਼ਨ ਦੇ ਹੈਡਕੁਆਟਰ ਤੇ ਪਹੁੰਚ ਗਏ ।

**4** ਜੂਨ **1984** ਦੀ ਸਵੇਰ ਚਾਰ ਵੱਜ ਕੇ ਚਾਲੀ ਮਿੰਟ ਤੇ ਭਾਰਤੀ ਫ਼ੌਜ ਨੇ ਦਰਬਾਰ ਸਾਹਿਬ ਤੇ ਹਮਲਾ ਕਰ ਦਿੱਤਾ।ਸਭ ਤੋਂ ਪਹਿਲਾਂ ਅੱਗੇ ਭੇਜੀਆਂ ਜਾਣ ਵਾਲੀਆਂ ਚਾਰ ਪਿਆਦਾ ਬਟਾਲੀਅਨਾਂ ਦੀਆਂ ਕੰਪਨੀਆਂ ਦੀ ਗਿਣਤੀ ਦੇ ਬਰਾਬਰ ਕਮਾਂਡੋ ਸਨ ਇਸ ਪਹਿਲੀ ਹਮਲਾਵਰ ਫੌਜ ਨੂੰ ਇਸ ਤਰ੍ਹਾਂ ਵੰਡਿਆਂ ਗਿਆ ਸੀ,

(ੳ) ਅਕਾਲ ਤਖਤ ਸਾਹਿਬ ਅਤੇ ਦਰਬਾਰ ਸਾਹਿਬ ਦੀਆਂ ਉੱਤਰ ਪੱਛਮੀ ਬਾਹੀਆਂ (ਘੰਟਾ ਘਰ ਤੋਂ ਅਕਾਲ ਤਖਤ ਸਾਹਿਬ ਦਾ ਇਲਾਕਾ)ਇੱਕ ਪਿਆਦਾ ਬਟਾਲੀਅਨ, ਇੱਕ ਕੰਪਨੀ ਪੈਰਾ ਕਮਾਂਡੋ ਇੱਕ ਕੰਪਨੀ ਸਪੈਸ਼ਲ ਬਾਰਡਰ ਫੋਰਸ (ਬੀ.ਐਸ.ਐਫ)(ਐਸ.ਐਫ.ਐਸ)

**(ਅ)** ਹਰਿਮੰਦਰ ਸਾਹਿਬ ਵਾਸਤੇ ਕਮਾਂਡੋ ਟੋਲਿਆਂ ਦੀ ਹੱਲਾ ਬੋਲ ਟੋਲੀ ।

**(ੲ)** ਹਰਿਮੰਦਰ ਸਾਹਿਬ ਦੀਆਂ ਪੂਰਬ ਬਾਹੀਆਂ (ਆਟਾ ਮੰਡੀ ਸਿੱਖ ਰੈਫਰੈਂਸ ਲਾਇਬ੍ਰੇਰੀ ਮੰਜੀ ਸਾਹਿਬ ਬਾਬਾ ਅਟੱਲ) ਇੱਕ ਪਿਆਦਾ ਬਟਾਲੀਅਨ

**(ਸ)** ਇਨ੍ਹਾਂ ਸਾਰਿਆਂ ਵਾਸਤੇ ਰੀਜ਼ਰਵ ਇੱਕ ਪਿਆਦਾ ਬਟਾਲੀਅਨ ।

(ਹ) ਘੇਰਾ ਬੰਦੀ ਇੱਕ ਪਿਆਦਾ ਬਟਾਲੀਅਨ ।

ਫ਼ੌਜ ਨੇ ਹਮਲਾ ਕਰਨ ਵੇਲੇ ਸਭ ਤੋਂ ਪਹਿਲਾਂ ਰਾਮਗੜੀਆਂ ਬੁੰਗਿਆਂ ਅਤੇ ਗੁਰੂ ਰਾਮਦਾਸ ਦੇ ਪਿੱਛੇ ਵਾਲੀ ਟੈਂਕੀ ਜਿਥੇ ਬੱਬਰ ਖਾਲਸਾ (ਸੁਖਦੇਵ ਸਿੰਘ ਦੇ ਸਾਥੀਆਂ)ਨੇ ਮੋਰਚੇ ਸੰਭਾਲੇ ਹੋਏ ਸਨ ,**106** ਐਮ.ਐਮ ਦੀ ਤੋਪ ਅਤੇ **37** ਇੰਚ ਦੀ ਹਾਊਵਿਟਜ਼ਰ ਨਾਲ ਗੋਲੇ ਦਾਗਣੇ ਸ਼ੁਰੂ ਕਰ ਦਿੱਤੇ ।ਇਸ ਲਗਾਤਾਰ ਗੋਲਾਬਾਰੀ ਨਾਲ ਟੈਂਕੀ ਟੁੱਟ ਗਈ ਅਤੇ ਬੁੰਗਿਆਂ ਦਾ ਉਪਰਲਾ ਹਿੱਸਾ ਬੁਰੀ ਤਰ੍ਹਾਂ ਤਬਾਹ ਹੋ ਗਿਆ ਇਸ ਦੇ ਨਾਲ ਹੀ ਇਹ ਮੋਰਚੇ ਵੀ ਖਤਮ ਹੋ ਗਏ।

ਭਾਵੇਂ ਬਹੁਤੇ ਸੋਮੇ ਲੜਾਈ **4** ਜੂਨ ਨੂੰ ਸਵੇਰੇ **4** ਵੱਜ ਕੇ **40** ਮਿੰਟ ਤੋਂ ਸ਼ੁਰੂ ਹੋਈ ਦੱਸਦੇ ਹਨ ਪਰ ਫ਼ੌਜੀ ਹਮਲੇ ਦਾ ਚੀਫ ਬਰਾੜ ਇਸ ਨੂੰ **5** ਜੂਨ ਸ਼ਾਮ ਸਾਢੇ ਚਾਰ ਵਜੇ ਤੋਂ ਮੰਨਦਾ ਹੈ,ਜਦੋਂ ਉਸ ਮੁਤਾਬਿਕ ਫ਼ੌਜ ਨੇ ਲਾਊਡ ਸਪੀਕਰਾਂ ਰਾਹੀਂ ਲੋਕਾਂ ਨੂੰ ਬਾਹਰ ਆ ਜਾਣ ਲਈ ਕਿਹਾ।ਬਰਾੜ ਮੁਤਾਬਿਕ ਇਹ ਐਲਾਨ ਸ਼ਾਮ **7** ਵਜੇ ਤੱਕ ਕੀਤੇ ਜਾਂਦੇ ਰਹੇ।ਉਸ ਦਾ ਕਹਿਣਾ ਹੈ ਕਿ **7** ਵਜੇ ਦੇ ਕਰੀਬ ਸਿਰਫ **129** ਆਦਮੀ ਔਰਤਾਂ ਅਤੇ ਬੱਚੇ ਹੀ ਬਾਹਰ ਆਇ ਇਨ੍ਹਾਂ ਵਿਚੋਂ ਬਹੁਤੇ ਬਾਲਗ ਤੇ ਬੀਮਾਰ ਸਨ ।

ਬਰਾੜ ਮੁਤਾਬਿਕ ਫ਼ੌਜ ਨੇ ਉਸ ਰਾਤ **10** ਵਜੇ ਤੱਕ ਹੋਟਲ ਟੈਂਪਲ ਵਿਊ ਅਤੇ ਬ੍ਰਹਮ ਬੂਟਾ ਅਖਾੜਾ'ਚ ਖਾੜਕੂਆਂ ਦਾ ਸਫਾਇਆ ਕਰਕੇ ਕਬਜ਼ਾ ਕਰ ਲਿਆ ਸੀ।ਇਸ ਤੋਂ ਬਾਅਦ **3** ਘੰਟੇ ਤੋਂ ਵੀ ਘੱਟ ਸਮੇਂ ਦੇ ਅੰਦਰ-ਅੰਦਰ ਭਾਰਤੀ ਫ਼ੌਜ ਦੀ **10** ਗਾਰਦ ਘੰਟਾ ਘਰ ਵੱਲੋਂ ਹਰਿਮੰਦਰ ਸਾਹਿਬ ਵੱਲ ਦਾਖਲ ਹੋਈ।ਦਾਖਿਲ ਹੁੰਦਿਆਂ ਹੀ ਇਸ ਦੇ **50** ਫ਼ੌਜੀ ਖਾੜਕੂਆਂ ਹੱਥੋਂ ਮਾਰੇ ਗਏ ਜ਼ਖਮੀ ਹੋਣ ਵਾਲਿਆ ਵਿੱਚ ਜਸਬੀਰ ਰੈਣਾ ਵੀ ਸੀ (ਜੋ **3** ਜੂਨ ਦਰਬਾਰ ਸਾਹਿਬ ਦੀਆਂ ਸਾਰੀਆਂ ਪੁਜੀਸ਼ਨਾਂ ਦੇਖ ਕਿ ਆਇਆ ਸੀ ) ਜਸਬੀਰ ਰੈਣਾ ਨੂੰ ਲੱਗੀਆਂ ਗੋਲੀਆਂ ਕਾਰਨ ਮਗਰੋਂ ਉਸ ਦੀ ਲੱਤ ਵੀ ਕੱਟਣੀ ਪਈ ਸੀ।ਘੰਟਾ ਘਰ ਵੱਲੋਂ **10** ਗਾਰਦ ਦੇ ਨਾਲ ਪੈਰਾ ਕਮਾਂਡੋ ਅਤੇ ਐਸ.ਐਸ.ਐਫ ਨੇ ਅਪ੍ਰੇਸ਼ਨ ਸ਼ੁਰੂ ਕੀਤਾ ਸੀ।

ਸੈਂਕੜੇ ਫ਼ੌਜੀ ਥੋੜਾ-ਥੋੜਾ ਕਰਕੇ ਇਧਰੋਂ ਅਕਾਲ ਤਖਤ ਸਾਹਿਬ ਵੱਲ ਨੂੰ ਵੱਧਦੇ ਗਏ ਤੇ ਮਰ ਜਾਂਦੇ ਰਹੇ ।ਉਨ੍ਹਾਂ ਦਾ ਨਿਸ਼ਾਨਾਂ ਅਕਾਲ ਤਖਤ ਸਾਹਿਬ ਦੀ ਇਮਾਰਤ ਨੇੜੇ ਪਹੁੰਚ ਕੇ ਇਸ ਦੇ ਅੰਦਰ ਗੈਸ ਦੇ ਗੋਲੇ ਸੁੱਟਣਾ ਸੀ ਜਿਸ ਨਾਲ ਖਾੜਕੂ ਬੇਹੋਸ਼ ਹੋ ਜਾਂਦੇ ਜਾਂ ਮਾਰੇ ਜਾਂਦੇ ।ਪਰ ਇਸ ਨਿਸ਼ਾਨੇ ਤੇ ਫ਼ੌਜ ਦੀ ਕਾਮਯਾਬੀ ਨਹੀਂ ਹੋਈ ਤੇ ਸੈਂਕੜੇ ਫ਼ੌਜੀ ਮਾਰੇ ਗਏ।ਉਨ੍ਹਾਂ ਨੇ ਜ਼ਮੀਨ ਤੇ ਸਰਕ-ਸਰਕ ਕੇ,ਰਿੜ-ਰਿੜ ਕੇ ਅੱਗੇ ਵੱਧਣ ਦੀ ਵੀ ਕੋਸ਼ਿਸ਼ ਕੀਤੀ ਪਰ ਫ਼ਰਸ਼ ਤੇ ਫਿੱਟ ਕੀਤੀ ਮਸ਼ੀਨ ਗਨ ਨੇ ਸੈਂਕੜੇ ਫ਼ੌਜੀ ਮਾਰ ਦਿੱਤੇ ਕਈ ਘੰਟਿਆਂ ਬਾਅਦ ਭਾਰਤੀ ਫੌਜੀ ਦਰਸ਼ਨੀ ਡਿਓੜੀ ਦੇ ਨੇੜੇ ਪੁਜਣ 'ਚ ਕਾਮਯਾਬ ਵੀ ਹੋ ਗਏ ਪਰ ਉਦੋਂ ਨੂੰ ਹਵਾ ਦਾ ਰੁਖ ਉਨ੍ਹਾਂ ਵੱਲ ਹੋ ਗਿਆ ਜਿਸ ਨਾਲ ਗੈਸ ਦੇ ਗੋਲੇ ਉਲਟਾ ਉਨ੍ਹਾਂ ਵਾਸਤੇ ਹੀ ਮੁਸੀਬਤ ਬਣ ਗਏ।ਹੁਣ ਤੱਕ ਅਕਾਲ ਤਖਤ ਸਾਹਿਬ ਦਰਸ਼ਨੀ ਡਿਓੜੀ ਤੇ ਨਿਸ਼ਾਨ ਸਾਹਿਬ ਦੇ ਵਿਚਕਾਰ ਸਿਰਫ ਲਾਸ਼ਾਂ ਹੀ ਲਾਸ਼ਾਂ ਸਨ ਤੇ ਕੋਈ ਵੀ ਫ਼ੌਜੀ ਨਹੀਂ ਸੀ ਬਚ ਸਕਿਆ।

ਦੂਜੇ ਪਾਸੇ ਰੀਜ਼ਰਵ ਕੰਪਨੀ ਨੇ ਅਲਮੀਨੀਅਮ ਦੀ ਪੌੜੀ ਲਾਈ ਤੇ ਉਹ ਪਰਿਕਰਮਾਂ ਦੀ ਇਮਾਰਤ ਦੀ ਪਹਿਲੀ ਮੰਜ਼ਿਲ ਤੇ ਪੁੱਜ ਗਈ ।ਉਨ੍ਹਾਂ ਨੇ ਗਰਨੇਡ ਸੁੱਟ ਕੇ ਅਤੇ ਗੋਲੀਆਂ ਦੀ ਵਾਛੜ ਕਰਕੇ ਘੰਟਾ ਘਰ ਦੇ ਬਿਲਕੁਲ ਨੇੜੇ ਦੇ ਕਮਰਿਆਂ ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ ਇਸ ਐਕਸ਼ਨ ਵਿੱਚ ਬਹੁਤ ਸਾਰੇ ਫ਼ੌਜੀ ਮਰ ਗਏ ਤੇ ਕਈ ਖਾੜਕੂ ਵੀ ਜਾਨ ਗੁਆ ਬੈਠ।ਪਰ ਖਾੜਕੂ ਲੜੇ ਜਾਨ ਤੋੜ ਕੇ।

ਉਧਰ ਅਕਾਲ ਤਖਤ ਸਾਹਿਬ ਵੱਲ ਭਾਵੇਂ ਫੌਜੀਆਂ ਨੂੰ ਮੌਤ ਤੋਂ ਸਿਵਾ ਹੋਰ ਕੁਝ ਨਹੀਂ ਸੀ ਹਾਸਿਲ ਹੀ ਸਕਿਆ ਤਾ ਪਰ ਫਿਰ ਵੀ ਉਨ੍ਹਾਂ ਨੇ ਆਪਣਾ ਐਕਸ਼ਨ ਜਾਰੀ ਰੱਖਿਆ ।ਹੁਣ ਲੈਫਟੀਨੈਂਟ ਜਰਨਲ ਕੇ.ਸੀ.ਪੱਡਾ ਆਪਣੇ ਸੂਬੇਦਾਰ ਮੇਜਰ ਤੇ **30** ਕਮਾਂਡੋ ਲੈ ਕੇ ਅੱਗੇ ਵਧਿਆ ਪਰ ਉਹ ਸਾਰੇ ਹੀ ਮਾਰੇ ਗਏ।ਇਸ ਤੋਂ ਬਾਅਦ ਇਕ ਫ਼ੌਜ ਦੀ ਟੁਕੜੀ ਗੁਰਦੁਆਰਾ ਥੜਾ ਸਾਹਿਬ ਦੇ ਨਾਲ ਦੀ ਇਮਾਰਤ ਤੇ ਪੁੱਜ ਗਈ ਤੇ ਅਕਾਲ ਤਖਤ ਸਾਹਿਬ ਤੇ ਗੋਲੇ ਵਰ੍ਹਾਉਣੇ ਸ਼ੁਰੂ ਕਰ ਦਿੱਤੇ ।ਉਧਰ ਹੌਲੀ-ਹੌਲੀ ਐਸ.ਐਸ.ਐਫ ਦੀ ਗੈਸ ਸੁੱਟਣ ਵਾਲੀ ਟੋਲੀ ਦਰਸ਼ਨੀ ਡਿਉੜੀ ਵੱਲ ਵਧੀ,**20** ਮੀਟਰ ਤੋਂ ਅਕਾਲ ਤਖਤ ਸਾਹਿਬ ਤੇ ਅੰਨ੍ਹੇ ਵਾਹ ਗੋਲੇ ਸੁੱਟਣੇ ਸ਼ੁਰੂ ਕਰ ਦਿੱਤੇ ਪਰ ਵਰ੍ਹਦੀਆਂ ਗੋਲੀਆਂ ਨੇ ਉਨ੍ਹਾਂ ਦਾ ਸਫਾਇਆ ਕਰ ਦਿੱਤਾ ।ਇਨ੍ਹਾਂ ਗੋਲਿਆਂ ਦਾ ਵੀ ਕੋਈ ਅਸਰ ਨਾ ਹੋ ਸਕਿਆ ਕਿਉਂ ਕਿ ਅਕਾਲ ਤਖਤ ਸਾਹਿਬ ਦੀ ਇਮਾਰਤ ਦੇ ਦਰਵਾਜ਼ੇ ,ਖਿੜਕੀਆਂ ਤੇ ਰੋਸ਼ਨਦਾਨ ਪੂਰੀ ਤਰ੍ਹਾਂ ਬੰਦ ਸਨ ।ਦੂਜਾ ਝਰੋਖਿਆਂ ਤੋਂ ਗੋਲਾਬਾਰੀ ਹੋ ਰਹੀ ਸੀ ਇਸ ਤੋਂ ਇਲਾਵਾ ਬਹੁਤੇ ਗੋਲਿਆਂ ਦੇ ਡਿਸਪੈਂਸਰ ਕੰਧਾ ਨਾਲ ਵੱਜ ਕੇ ਪਰਿਕਰਮਾਂ ਵਿੱਚ ਆ ਡਿਗਦੇ ਸਨ ।ਇਸ ਗੈਸ ਦਾ ਅਸਰ ਉਲਟਾ ਫ਼ੌਜੀਆਂ ਤੇ ਹੀ ਹੋ ਰਿਹਾ ਸੀ ਤੀਜਾ ਗੈਸ ਦੇ ਧੂੰਏ ਦਾ ਰੁਖ ਫ਼ੌਜ ਵਾਲੇ ਪਾਸੇ ਹੋਣ ਕਰਕੇ ਵੀ ਫ਼ੌਜ ਦਾ ਬਹੁਤ ਨੁਕਸਾਨ ਹੋ ਰਿਹਾ ।

ਉਧਰ **26** ਮਦਰਾਸ ਰੈਜਮੈਂਟ ਨੇ ਰਾਤ **10** ਵਜੇ ਜਲ੍ਹਿਆਂ ਵਾਲਾ ਬਾਗ ਤੋਂ ਗੁਰੂ ਰਾਮਦਾਸ ਸਰਾਂ ਵੱਲ ਹਮਲਾ ਕਰਨਾ ਸੀ,ਜਦੋਂ ਇਹ ਰੈਜਮੈਂਟ ਗੁਰੂ ਰਾਮਦਾਸ ਸਰਾਂ ਵਾਲੇ ਪਾਸੇ ਗੇਟ ਤੇ ਪੁੱਜੀ ਤਾਂ ਉਸ ਕੋਲੋਂ ਇਹ ਗੇਟ ਖੁੱਲ੍ਹ ਹੀ ਨਾਂ ਸਕਿਆ ।ਅਖੀਰ ਉਨ੍ਹਾਂ ਨੇ ਟੈਂਕ ਮੰਗਵਾ ਲਏ ਟੈਂਕਾਂ ਨਾਲ ਸਰਾਂ ਵਾਲੇ ਪਾਸੇ ਦਾ ਮੇਨ ਗੇਟ ਤੋੜਿਆ ਇਸ ਵੇਲੇ ਸਰਾਂ ਲੰਗਰ ਅਤੇ ਬਾਬਾ ਅਟੱਲ ਵਾਲੇ ਮੋਰਚਿਆਂ ਤੋਂ ਗੋਲਾਬਾਰੀ ਨੇ ਭਾਰਤੀ ਫ਼ੌਜ ਦਾ ਅੱਗੇ ਵੱਧਣਾ ਰੋਕ ਦਿੱਤਾ ਤਾ ਹੁਣ ਟੈਂਕਾਂ ਨੇ ਖਾੜਕੂਆਂ ਦੇ ਮੋਰਚਿਆਂ ਤੇ ਜ਼ਬਰਦਸਤ ਗੋਲਾ ਬਾਰੀ ਸ਼ੁਰੂ ਕਰ ਦਿੱਤੀ ।ਇਸ ਦੇ ਬਾਵਜੂਦ **26** ਮਦਰਾਸ ਬਹੁਤਾ ਅੱਗੇ ਨਾਂ ਵੱਧ ਸਕੀ ਹਾਲਾਂਕਿ ਇਸ ਦਾ ਨਿਸ਼ਾਨਾ ਦਰਬਾਰ ਸਾਹਿਬ ਦਾਖਿਲ ਹੋ ਕੇ ਪਰਿਕਰਮਾਂ ਵਿੱਚ ਸਿੱਖ ਰੈਫਰੈਂਸ ਲਾਇਬ੍ਰੇਰੀ (ਦੱਖਣੀ ਘੰਟਾ ਘਰ)ਵੱਲੋਂ ਅਕਾਲ ਤਖਤ ਸਾਹਿਬ ਵੱਲ ਵੱਧਣਾ ਸੀ ਪਰ ਇਹ ਕਈ ਘੰਟੇ ਸਰਾਂ ਦੇ ਨੇੜੇ ਹੀ ਗਹਿਗਚ ਲੜਾਈ ਵਿੱਚ ਹੀ ਫਸੀ ਰਹੀ ।

ਜਦੋਂ **26** ਮਦਰਾਸ ਲੜਾਈ ਵਿੱਚ ਬੁਰੀ ਤਰ੍ਹਾਂ ਉਲਝ ਗਈ ਤਾਂ **9** ਗੜਵਾਲ ਦੀਆਂ **2** ਕੰਪਨੀਆਂ ਨੂੰ ਆਟਾ ਮੰਡੀ ਵਾਲੇ ਪਾਸਿਓਂ ਘੰਟਾ ਘਰ ਵੱਲ ਹਮਲਾ ਕਰਨ ਵਾਸਤੇ ਆਖਿਆ ਗਿਆ।ਉਨ੍ਹਾਂ ਦੇ ਪਿਛੇ **15** ਕਮਾਊ (**2** ਕੰਪਨੀਆਂ) ਨੇ ਆਉਣਾ ਸੀ ।**15** ਕਮਾਊ ਦੀ ਇਹ ਫ਼ੌਜ ਗੁਰੂ ਰਾਮਦਾਸ ਨਿਵਾਸ,ਅਕਾਲ ਹਾਊਸ,ਤੇਜਾ ਸਿੰਘ ਸੁਮੰਦਰੀ ਹਾਲ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਦਫਤਰ ਤੇ ਕਬਜ਼ਾ ਕਰਨ ਵਾਸਤੇ ਰੀਜ਼ਰਵ ਰੱਖੀ ਹੋਈ ਸੀ ਹੁਣ ਇਸ ਨੂੰ ਇਸ ਦੀ ਜਗ੍ਹਾ ਦੱਖਣੀ ਦਰਵਾਜ਼ੇ ਵੱਲ ਤੋਰ ਦਿੱਤਾ ਗਿਆ ।**9** ਗੜਵਾਲ ਦੀਆਂ ਕੰਪਨੀਆਂ ਨੇ ਤੜਕੇ ਡੇਢ ਵਜੇ ਤੱਕ ਸਿੱਖ ਰੈਫਰੈਂਸ ਲਾਇਬ੍ਰੇਰੀ ਅਤੇ ਇਸ ਦੇ ਦੋਹੀਂ ਪਾਸੀ ਮਕਾਨਾਂ ਤੇ ਕਬਜ਼ਾ ਕਰ ਲਿਆ ਸੀ,ਇਸ ਵੇਲੇ ਤੱਕ **15** ਕਮਾਊ ਐਕਸ਼ਨ ਫੋਰਸ,ਲੈਫਟੀਨੈਂਟ ਜਰਨਲ ਐਨ.ਸੀ.ਪੰਤ ਦੀ ਕਮਾਨ ਹੇਠ ਐਕਸ਼ਨ ਵਿੱਚ ਰੁਝੀ ਹੋਈ ਸੀ ਜਰਨਲ ਬਰਾੜ ਮੁਤਾਬਿਕ **6** ਜੂਨ ਤੜਕੇ **2** ਵਜੇ ਤੱਕ ਹਲਾਤ ਇੰਞ ਸਨ,

(**1**) **10** ਗਾਰਦ ਬਹੁਤਾ ਵੱਡਾ ਨੁਕਸਾਨ ਹੋ ਚੁੱਕਾ ਸੀ ਅਤੇ ਉਸ ਨੇ ਉੱਤਰ ਘੰਟਾ ਘਰ ਤੇ ਕਬਜ਼ਾ ਕਰ ਲਿਆ ਸੀ ਪਰ ਅਜੇ ਵੀ ਪਰਿਕਰਮਾਂ ਦੇ ਕਮਰਿਆਂ ਵਿੱਚੋਂ ਖਾੜਕੂਆਂ ਦੀਆਂ ਗੋਲੀਆਂ ਭਾਰਤੀ ਫ਼ੌਜੀਆਂ ਦੀਆਂ ਜਾਨਾਂ ਲੈ ਰਹੀਆਂ ਸਨ ।

(**2**) **26** ਮਦਰਾਸ ਦੱਖਣੀ ਬਾਹੀ ਵਿੱਚ ਪਹੁੰਚ ਚੁੱਕੀ ਸੀ ।

(**3**) **9** ਗੜਵਾਲ ਰਾਈਫਲ ਦੀਆਂ ਦੋ ਕੰਪਨੀਆਂ ਦੱਖਣੀ ਦੁਆਰ (ਸਿੱਖ ਰੈਫਰੈਂਸ ਲਾਇਬ੍ਰੇਰੀ)ਦੇ ਦੋਹੀਂ ਪਾਸੀਂ ਕਬਜ਼ਾ ਕਰ ਚੁਕੀਆਂ ਸਨ ।

(**4**) ਪੈਰਾ ਕਮਾਂਡੋ ਅਤੇ ਐਸ.ਐਫ.ਐਸ ਵਲੋਂ ਅਕਾਲ ਤਖਤ ਸਾਹਿਬ ਤੱਕ ਪੁੱਜਣ ਦੀਆਂ ਸਾਰੀਆਂ ਕੋਸ਼ਿਸ਼ਾਂ ਨਾਕਾਮ ਰਹੀਆਂ ਸਨ ਤੇ ਉਹ ਸਾਰੇ ਉਥੇ ਜਾਣ ਦੀ ਕੋਸ਼ਿਸ਼ ਵਿੱਚ ਮਾਰੇ ਜਾ ਚੁੱਕੇ ਸਨ ।

ਇਸ ਵੇਲੇ ਬਰਗੇਡੀਅਰ ਏ.ਦੀਵਾਨ (ਚਿੱਕੀ) ਸਿੱਖ ਰੈਫਰੈਂਸ ਲਇਬ੍ਰੇਰੀ ਕੋਲ ਆ ਗਿਆ।ਬਰਾੜ ਨੇ **24** ਮਦਰਾਸ **94** ਕਮਾਊ ਤੇ **9** ਗੜ੍ਹਵਾਲ ਨੂੰ ਦੀਵਾਨ ਦੀ ਕਮਾਨ ਹੇਠ ਕਰ ਦਿੱਤਾ ਅਤੇ ਉਨ੍ਹਾਂ ਨੂੰ ਹਦਾਇਤ ਸੀ ਕਿ ਉਹ ਅਕਾਲ ਤਖਤ ਸਾਹਿਬ ਦੀ ਇਮਾਰਤ ਦਾ ਹੀ ਨਿਸ਼ਾਨਾਂ ਰੱਖਣ।ਤੜਕੇ ਢਾਈ ਵਜੇ ਤੱਕ ਦੀਵਾਨ ਨੇ ਗੜ੍ਹਵਾਲ ਤੇ ਕਮਾਊ ਦੀ ਕਮਾਨ ਸੰਭਾਲ ਕੇ ਐਕਸ਼ਨ ਸ਼ੁਰੂ ਕਰ ਦਿੱਤਾ ਸੀ।

ਉਸ ਵੱਲੋਂ ਸਖ਼ਤ ਗੋਲਾਬਾਰੀ ਸ਼ੁਰੂ ਹੋ ਚੁੱਕੀ ਸੀ ਇਸ ਦੇ ਬਾਵਜੂਦ ਭਾਰਤੀ ਫ਼ੌਜ ਅਕਾਲ ਤਖਤ ਸਾਹਿਬ ਦੀ ਇਮਾਰਤ ਵੱਲੋਂ ਇੱਕ ਸੈਂਟੀਮੀਟਰ ਵੀ ਨਹੀਂ ਸੀ ਵੱਧ ਸਕੀ ਇਸ ਹਲਾਤ ਵਿੱਚ ਦੀਵਾਨ ਤੇ ਬਰਾੜ ਨੇ ਟੈਂਕਾਂ ਨਾਲ ਹਮਲਾ ਕਰਨ ਦਾ ਪਲਾਨ ਬਣਾਇਆ ਪਰ ਉਹ ਸੁੰਦਰ ਜੀ ਨਾਲ ਬਰਾੜ ਦਾ ਰਾਫ਼ਤਾ ਨਾਂ ਬਣਾ ਸਕੇ ਜਿਉਂ ਹੀ ਸੁੰਦਰ ਜੀ ਨਾਲ ਬਰਾੜ ਦਾ ਰਾਫ਼ਤਾ ਹੋਇਆ ਉਸ ਨੇ ਪਰਿਕਰਮਾਂ ਵਿੱਚ ਟੈਂਕ ਭੇਜਣ ਦੀ ਇਜਾਜ਼ਤ ਦੇ ਦਿੱਤੀ ਢਾਈ ਪੌਣੇ ਤਿੰਨ ਵਜੇ ਟੈਂਕ ਗੁਰੂ ਰਾਮਦਾਸ ਸਰਾਂ (ਪੂਰਬ ਦਿਸ਼ਾ) ਵੱਲੋਂ ਲਿਆਂਦਾ ਗਿਆ ।

ਟੈਂਕ ਨੇ ਪਰਿਕਰਮਾਂ ਵਿੱਚ ਦਾਖਲ ਹੋ ਕੇ ਅਕਾਲ ਤਖਤ ਸਾਹਿਬ ਦੀ ਇਮਾਰਤ ਵੱਲ ਸਰਚ ਲਾਈਟ ਸੁੱਟੀ ਅਤੇ ਨਾਲ ਹੀ ਗੋਲੀ ਦਾ ਮੀਂਹ ਵਰ੍ਹਾਉਣਾ ਸ਼ੁਰੂ ਕਰ ਦਿੱਤਾ ਹੁਣ ਟੈਂਕ ਤੋਂ ਅਤੇ ਸਾਰੀਆਂ ਫ਼ੌਜੀ ਟੁੱਕੜੀਆਂ ਵੱਲੋਂ ਆਖਰਾਂ ਦੀ ਗੋਲਾਬਾਰੀ ਸ਼ੁਰੂ ਹੋ ਗਈ ਪਰ ਇਹ ਐਕਸ਼ਨ ਵੀ ਬਹੁਤੀ ਦੇਰ ਨਾਂ ਚਲ ਸਕਿਆ ਕਿਉਂ ਕਿ ਸਰਚ ਲਾਈਟ ਦੀਆਂ ਬੱਤੀਆਂ ਇੱਕ ਮਿੰਟ ਤੋਂ ਵੱਧ ਜਗਾਉਣ ਨਾਲ ਹਰ ਵਾਰ ਇਨ੍ਹਾਂ ਬਲਬਾਂ ਦੀ ਤਾਰ ਸੜ ਜਾਂਦੀ ਸੀ ।ਇਸ ਹਲਾਤ ਵਿੱਚ ਭਾਰਤੀ ਫ਼ੌਜ ਨੇ ਇੱਕ ਹੋਰ ਟੈਂਕ ਲੈ ਆਂਦਾ ਉਧਰ ਦੂਜੇ ਟੈਂਕ ਦੇ ਬਲਬਾਂ ਦੀਆਂ ਤਾਰਾਂ ਵੀ ਸੜ ਗਈਆਂ ਤਾਂ ਤੀਜੇ ਟੈਂਕ ਨੂੰ ਅੰਦਰ ਲਿਆਦਾ ਗਿਆ ਥੋੜੀ ਦੇਰ ਬਾਦ ਤਕਰੀਬਨ ਚਾਰ ਕੁ ਵਜੇ ਬਖਤਰ ਬੰਦ ਗੱਡੀ ਵੀ ਪਰਿਕਰਮਾਂ ਵਿੱਚ ਲਿਆਦੀ ਗਈ ਇਸ ਗੱਡੀ ਨੂੰ ਲਿਆਉਣ ਵਾਸਤੇ

ਪਰਿਕਰਮਾਂ ਦੀਆਂ ਪਾਉੜੀਆਂ ਤੋੜਨੀਆਂ ਪਈਆਂ ਕਿਉਂ ਕਿ ਪਹੀਆਂ ਵਾਲੀ ਸਕੋਟ ਇਨ੍ਹਾਂ ਪੌੜੀਆਂ ਵਿਚੋਂ ਲੰਘ ਨਹੀਂ ਸਕਦੀ ਸੀ ।

ਇਸ ਵੇਲੇ ਤੱਕ **84** ਐਮ.ਐਮ.ਦੇ ਕਾਰਲ ਗੁਸਤਾਵ (ਸਵੀਡਨ ਦੇ ਬਣੇ )ਰੌਂਦ ਅਕਾਲ ਤਖਤ ਸਾਹਿਬ ਦੀ ਇਮਾਰਤ ਤੇ ਸੁੱਟੇ ਜਾ ਰਹੇ ਸਨ ।ਹੁਣ **15** ਕਮਾਊ ਦੇ ਕੁਝ ਦਸਤੇ ਬਖ਼ਤਰਬੰਦ ਗੱਡੀ ਵਿੱਚ ਬੈਠ ਕਿ ਪਰਿਕਰਮਾਂ ਵਿੱਚੋਂ ਅਕਾਲ ਤਖਤ ਸਾਹਿਬ ਵੱਲ ਵਧੇ ਤਾਂ ਉਹ ਜੋ ਭਾਰਤੀ ਫ਼ੌਜ ਦੇ ਰਾਕਟਾਂ ਦੇ ਹਮਲਿਆਂ ਦੀ ਆੜ ਵਿੱਚ ਲੰਘਦੇ ਅਕਾਲ ਤਖਤ ਸਾਹਿਬ ਤੱਕ ਪੁੱਜਣ,ਪਰ ਇਹ ਬਖ਼ਤਰਬੰਦ ਗੱਡੀ ਜਦੋਂ ਸਾਢੇ ਚਾਰ ਕੁ ਵਜੇ ਅਕਾਲ ਤਖਤ ਸਾਹਿਬ ਦੇ ਨੇੜੇ ਪੁੱਜੀ ਤਾਂ ਇੱਕ ਐਂਟੀ ਟੈਂਕ ਗੋਲਾ ਇਸ ਤੇ ਆ ਵੱਜਾ ਤੇ ਇਹ ਉਥੇ ਹੀ ਜਾਮ ਹੋ ਗਈ।ਹੁਣ ਸਰਘੀ ਵੇਲਾ ਹੋ ਗਿਆ ਸੀ ਤੇ ਹੁਣ ਨਿੰਮੀ -ਨਿੰਮੀ ਰੌਸ਼ਨੀ ਹੋ ਗਈ ਸੀ ।ਸਵੇਰੇ **5-10** ਮਿੰਟ ਤੇ ਇੰਦਰਾ ਨੇ ਅਕਾਲ ਤਖਤ ਸਾਹਿਬ ਦੀ ਇਮਾਰਤ ਨੂੰ ਟੈਂਕਾਂ ਰਾਹੀ ਉਡਾ ਦੇਣ ਦਾ ਹੁਕਮ ਦੇ ਦਿੱਤਾ।**5:21** ਮਿੰਟ ਤੇ ਤਿੰਨ ਟੈਂਕਾਂ ਨੇ ਅੰਨ੍ਹੇ ਵਾਹ ਗੋਲਾਬਾਰੀ ਸ਼ੁਰੂ ਕਰ ਦਿੱਤੀ ਜਿਸ ਨਾਲ ਅਕਾਲ ਤਖਤ ਸਾਹਿਬ ਦੀ ਇਮਾਰਤ ਦਾ ਘੱਟੋ-ਘੱਟ ਤੀਜਾ ਹਿੱਸਾ ਜਾਂ ਤਾਂ ਬਿਲਕੁਲ ਹੀ ਢਹਿ ਢੇਰੀ ਹੋ ਗਿਆ ਜਾਂ ਬੁਰੀ ਤਰ੍ਹਾਂ ਤਬਾਹ ਹੋ ਗਿਆ ਸੀ ।ਇਸ ਦੇ ਨਾਲ ਭਾਰਤੀ ਫ਼ੌਜ ਦਾ ਵੀ ਬਹੁਤ ਨੁਕਸਾਨ ਹੋ ਰਿਹਾ ਅਖੀਰ ਪੌਣੇ ਕੁ ਛੇ ਵਜੇ ਕਮਾਂਡੋ ਕੰਪਨੀ ਦਾ ਮੇਜਰ ਬੀ.ਕੇ.ਮਿਸ਼ਰਾ ਅਕਾਲ ਤਖਤ ਸਾਹਿਬ ਦੀ ਇਮਾਰਤ ਦੀਆਂ ਪੌੜੀਆਂ ਲਾਗੇ ਪੁੱਜ ਗਿਆ ਪਰ ਉਹ ਤੇ ਉਸ ਦੇ ਸਾਥੀ ਪਲਾਂ ਵਿੱਚ ਹੀ ਪੌੜੀਆਂ ਵਿੱਚ ਹੀ ਢਹਿ ਢੇਰੀ ਹੋ ਗਏ।ਇਸ ਤੋਂ ਇਲਾਵਾ ਦੋਵੇਂ ਕੰਪਨੀਆਂ ਜੋ ਅਕਾਲ ਤਖਤ ਸਾਹਿਬ ਦੀ ਇਮਾਰਤ ਵੱਲ ਵਧ ਰਹੀਆਂ ਸਨ,ਵੀ ਖਾੜਕੂਆਂ ਦੀ ਜਬਰਦਸਤ ਗੋਲਾਬਾਰੀ ਦਾ ਸ਼ਿਕਾਰ ਹੋ ਗਈਆਂ ,ਉਨ੍ਹਾਂ ਵਿੱਚੋਂ ਬਹੁਤੇ ਸਾਰੇ ਮਾਰੇ ਗਏ ਤੇ ਬਚੇ ਖੁਚੇ ਪਰਿਕਰਮਾਂ ਦੇ ਬਰਾਂਡੇ ਵਿੱਚ ਆ ਕੇ ਲੁੱਕ ਗਏ ।

ਸਵੇਰੇ **6**-ਵੱਜ ਕੇ **20** ਮਿੰਟ ਤੱਕ ਭਾਰਤੀ ਫ਼ੌਜ ਬੰਦੇ ਮਰਵਾਉਣ ਵਿੱਚ ਹੀ ਕਾਮਯਾਬ ਹੋ ਸਕੀ ਤੇ ਅਕਾਲ ਤਖਤ ਸਾਹਿਬ ਦੇ ਮੋਰਚੇ 'ਚੋ ਹੋਰ ਕੁਝ ਵੀ ਹਾਸਿਲ ਨਹੀ ਸੀ ਕਰ ਸਕੀ ।ਇਸ ਤੋਂ ਬਾਅਦ ਸੂਬੇਦਾਰ ਕੇ.ਪੀ. ਰਮਨ(ਰਵੀ) ਦੀ ਅਗਵਾਈ ਹੇਠ ਕਮਾਂਡੋ ਜਾਨ ਤਲੀ ਤੇ ਰੱਖ ਕੇ ਅਕਾਲ ਤਖਤ ਸਾਹਿਬ ਦੀ ਇਮਾਰਤ ਵੱਲ ਵੱਧੇ ਉਹ ਸਾਰੇ ਤਖਤ ਸਾਹਿਬ ਦੀਆਂ ਪੌੜੀਆਂ ਵਿੱਚ ਪੁੱਜ ਗਏ ।ਖਾੜਕੂਆਂ ਨੇ ਰਵੀ ਨੂੰ ਕਾਬੂ ਕਰ ਲਿਆ ਅਤੇ ਉਸ ਦੇ ਦੁਆਲੇ ਬਰੂਦ ਦੀਆਂ ਲੜੀਆਂ ਬੰਨ ਕੇ ਉਸ ਨੂੰ ਉਡਾ ਦਿੱਤਾ ਤੇ ਬਾਕੀ ਕਮਾਂਡੋ ਵੀ ਮਾਰ ਦਿੱਤੇ ।

ਸਵੇਰੇ ਸਾਢੇ ਸੱਤ ਵਜੇ ਤੱਕ ਭਾਰਤੀ ਫ਼ੌਜਾਂ ਦੀਆਂ ਲਾਸ਼ਾਂ ਦਾ ਢੇਰ ਲੱਗ ਚੁੱਕਾ ਸੀ,ਹੁਣ ਟੈਂਕਾਂ ਦੇ **105** ਐਮ.ਐਮ ਦੇ ਧਮਾਕਾਖੇਜ ਸੁਕੈਸ਼ ਹੈਂਡ ਗੋਲੇ ਅਕਾਲ ਤਖਤ ਸਾਹਿਬ ਦੀ ਇਮਾਰਤ ਦੇ ਸੁੱਟਣੇ ਸ਼ੁਰੂ ਕਰ ਦਿੱਤੇ।ਇੱਕ ਸੋਮੇ ਮੁਤਾਬਿਕ ਦੁਪਹਿਰ **11** ਵਜੇ ਤੱਕ ਇਹ ਲੜਾਈ ਚਲਦੀ ਰਹੀ ।ਇਸ ਦੌਰਾਨ ਬਾਬਾ ਜਰਨੈਲ ਸਿੰਘ ਭਿੰਡਰਾਂਵਾਲੇ,ਭਾਈ ਅਮਰੀਕ ਸਿੰਘ,ਜਰਨਲ ਸ਼ੁਬੇਗ ਸਿੰਘ ਅਤੇ ਦਰਜਨਾਂ ਹੋਰ ਸਿੰਘ ਸ਼ਹੀਦ ਹੋ ਚੁੱਕੇ ਸਨ ਅਕਾਲ ਤਖਤ ਸਾਹਿਬ ਦੇ ਪਿਛਲੇ ਪਾਸਿਓਂ ਕੁਝ ਸਿੰਘ ਨਿਕਲ ਵੀ ਚੁੱਕੇ ਸਨ।ਭਾਰਤੀ ਫ਼ੌਜ ਨੂੰ ਸਿਰਫ ਖਾੜਕੂਆਂ ਦੀਆਂ ਲਾਸ਼ਾਂ ਅਤੇ ਚੰਦ ਹਥਿਆਰਾਂ ਤੋਂ ਸਿਵਾ ਹੋਰ ਕੁਝ ਨਹੀਂ ਸੀ ਮਿਲਿਆ।ਭਾਂਵੇ ਭਾਰਤੀ ਫ਼ੌਜ ਨੇ ਦਾਅਵਾ ਕੀਤਾ ਹੈ ਕਿ **6** ਜੂਨ ਨੂੰ ਦੁਪਹਿਰੇ **11** ਵਜੇ ਖਾੜਕੂ ਅਕਾਲ ਤਖਤ ਸਾਹਿਬ ਦੀ ਇਮਾਰਤ'ਚੋਂ ਨਿਕਲ ਕੇ ਸਰੋਵਰ ਵੱਲ ਭੱਜੇ ਤਾਂ ਜੋ ਤੈਰ ਕੇ ਹਰਿਮੰਦਰ ਸਾਹਿਬ ਅੰਦਰ ਜਾ ਸਕਣ ਪਰ ਫ਼ੌਜ ਨੇ ਗੋਲੀਆਂ ਨਾਲ ਉਡਾ ਦਿੱਤੇ ਅਤੇ ਇੰਵ ਹੀ **10** ਖਾੜਕੂ ਚਿੱਟਾ ਝੰਡਾ ਲਹਿਰਾ ਤਖਤ ਸਾਹਿਬ ਦੀ ਇਮਾਰਤ'ਚੋਂ ਬਾਹਰ ਆਏ ਤੇ ਉਹਨਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ।ਇਹ ਪ੍ਰਚਾਰ ਗਲਤ ਕੀਤਾ ਗਿਆ ਸੀ।ਅਕਾਲ ਤਖਤ ਸਾਹਿਬ ਦੀ ਇਮਾਰਤ 'ਚੋਂ ਨਿਕਲ ਕੇ ਸਰੋਵਰ ਤੱਕ ਪੁੱਜਣ ਤੱਕ ਹਜਾਰਾਂ ਗੋਲੀਆਂ ਦੀ ਵਾਛੜ ਤੋਂ ਬਚਣਾ ਨਾਮੁਮਕਿਨ ਸੀ ਤੇ ਇੰਵ ਹੀ ਚਿੱਟਾ ਝੰਡਾ ਲੈ ਕੇ ਆਉਣ ਵਾਲੇ ਨੂੰ ਵੀ ਗ੍ਰਿਫਤਾਰ ਕਰਨ ਵਾਲੀ ਗਲ ਵੀ ਝੂਠੀ ਹੈ ਕਿਉਂ ਕਿ ਫ਼ੌਜ ਨੇ ਇਸ ਮੌਕੇ ਤੇ ਕਿਸੇ ਵੀ ਖਾੜਕੂ ਨੂੰ ਗ੍ਰਿਫਤਾਰ ਨਹੀਂ ਕੀਤਾ ਬਲਕਿ ਸਿਰਫ ਗੋਲੀ ਨਾਲ ਹੀ ਉਡਾਇਆ ਸੀ।ਸ਼ਾਇਦ ਬਰਾੜ ਆਪਣੀ ਪੁਸਤਕ ਵਿੱਚ ਹਥਿਆਰ ਸੁੱਟਣ ਦੀ ਗੱਲ ਆਖ ਕੇ ਫ਼ੌਜ ਦੀ ਕੋਈ ਕਾਮਯਾਬੀ ਸਾਬਿਤ ਕਰਨੀ ਚਾਹੁੰਦਾ ਹੈ ।ਦਰ ਅਸਲ ਅਕਾਲ ਤਖਤ ਸਾਹਿਬ ਦੇ ਬਾਹਰ ਗਹਿ ਗੱਚ ਲੜਾਈ ਹੋਈ ਸੀ ਤੇ ਇੱਕ ਵੀ ਖਾੜਕੂ ਉਥੋਂ ਜਿਉਂਦਾ ਨਹੀਂ ਸੀ ਫੜਿਆ ਗਿਆ ।

ਇਸ ਹਮਲੇ ਦੌਰਾਨ ਭਾਰਤੀ ਫ਼ੌਜਾਂ ਨੇ ਹਰਿਮੰਦਰ ਸਾਹਿਬ ਤੇ ਵੀ ਬਹੁਤ ਸਾਰੀਆਂ ਗੋਲੀਆਂ ਚਲਾਈਆਂ ਇਥੇ ਤਕਰੀਬਨ **350** ਨਿਸ਼ਾਨ ਦੇਖੇ ਗਏ ਸਨ।ਭਾਰਤੀ ਫੌਜ ਦੀਆਂ ਦੋ ਪਾਸਿਆਂ ਤੋਂ ਆਈਆਂ ਗੋਲੀਆਂ ਨਾਲ ਕੀਰਤਨ ਕਰ ਰਹੇ ਇੱਕ ਭਾਈ ਅਵਤਾਰ ਸਿੰਘ ਵੀ ਸ਼ਹੀਦ ਹੋਏ ਸਨ ਅਤੇ ਇੱਕ ਗੋਲੀ **1830** ਈ: ਦੇ ਹੱਥ ਲਿਖਤ ਗੁਰੂ ਗ੍ਰੰਥ ਸਾਹਿਬ ਦੇ ਉਸ ਸਰੂਪ ਨੂੰ ਵੀ ਲੱਗੀ ਸੀ ਜਿਸ ਦਾ ਕਿ ਹਰਿਮੰਦਰ ਸਾਹਿਬ ਵਿੱਚ ਉਸ ਵੇਲੇ **6** ਜੂਨ ਦੀ ਸਵੇਰ ਨੂੰ ਪ੍ਰਕਾਸ਼ ਕੀਤਾ ਹੋਇਆ ਸੀ।ਇਸੇ ਦਿਨ ਫ਼ੌਜ ਨੇ ਹਰਿਮੰਦਰ ਸਾਹਿਬ ਦੀ ਤਲਾਸ਼ੀ ਲਈ।ਫ਼ੌਜ ਨੂੰ ਹਰਿਮੰਦਰ ਸਾਹਿਬ ਦੇ ਅੰਦਰੋਂ ਕੋਈ ਖਾੜਕੂ ਜਾਂ ਅਸਲਾ ਨਹੀਂ ਸੀ ਲੱਭਿਆ।

ਹਰਿਮੰਦਰ ਸਾਹਿਬ ਤੇ ਭਾਰਤੀ ਫ਼ੌਜ ਦੀਆਂ ਗੋਲੀਆਂ ਨਾਲ ਤੋਸ਼ੇਖਾਨੇ ਵਿੱਚ ਅੱਗ ਵੀ ਲੱਗ ਗਈ ਸੀ ਇਸ ਅੱਗ ਨਾਲ ਨਵਾਬ ਹੈਦਰਾਬਾਦ ਵੱਲੋਂ ਰਣਜੀਤ ਸਿੰਘ ਨੂੰ ਤੋਹਫੇ ਵਿੱਚ ਮਿਲੀ ਚਾਨਣੀ ਸੜ ਕੇ ਸੁਆਹ ਹੋ ਗਈ ਸੀ ਅਤੇ ਹੋਰ ਵੀ ਬਹੁਤ ਨੁਕਸਾਨ ਹੋਇਆ ।

ਫ਼ੌਜ ਮੁਤਾਬਿਕ ਲੜਾਈ **6** ਤਾਰੀਖ ਦੀ ਅੱਧੀ ਰਾਤ ਤੱਕ ਚਲਦੀ ਰਹੀ ਸੀ,ਇਸ ਦੇ ਨਾਲ ਹੀ ਸਾਰਾ ਦਿਨ ਲਾਸ਼ਾਂ ਢੋਣ ਦਾ ਕੰਮ ਚਲਦਾ ਰਿਹਾ।ਹਜਾਰਾਂ ਫ਼ੌਜੀਆਂ ਦੀਆਂ ਲਾਸ਼ਾਂ ਫ਼ੌਜੀ ਟਰੱਕਾਂ ਵਿੱਚ ਲਜਾਈਆਂ ਗਈਆਂ ਸਨ ਅਤੇ ਸਿੱਖਾਂ ਦੀਆਂ ਲਾਸ਼ਾਂ ਢੋਣ ਵਾਸਤੇ ਮਿਊਂਸਪਲ ਕਮੇਟੀ ਦੀਆਂ ਕੂੜਾ ਚੁੱਕਣ ਵਾਲੀਆਂ ਟਰਾਲੀਆਂ ਲਿਆਂਦੀਆਂ ਗਈਆਂ।ਇਨ੍ਹਾਂ ਲਾਸ਼ਾਂ ਨੂੰ ਅੰਮ੍ਰਿਤਸਰ ਦੇ ਆਲੇ ਦੁਆਲੇ ਦੇ ਸ਼ਮਸ਼ਾਨ ਘਾਟਾਂ ਵਿੱਚ ਇੱਕਠੀਆਂ ਕਰਕੇ ਬਿਨਾਂ ਕਿਸੇ ਧਾਰਮਿਕ ਰਸਮ ਦੇ ਫੂਕ ਦਿੱਤਾ ਗਿਆ।

## 1 ਜੂਨ 1984

# ਕਾਲਾ ਦਿਨ

ਸ: ਹਰਬੀਰ ਸਿੰਘ ਭੰਵਰ

ਪੰਜਾਬ ਦੇ ਇਤਿਹਾਸ ਵਿੱਚ ਅੱਜ ਦਾ ਦਿਨ ਕਾਲਾ ਦਿਵਸ ਹੈ।ਅੱਜ ਸੀ.ਆਰ. ਪੀ ਅਤੇ ਬੀ ਐਸ.ਐਫ ਨੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ 'ਤੇ ਸਾਰਿਆਂ ਪਾਸਿਆਂ ਤੋਂ ਬਿਨਾਂ ਕਿਸੇ ਭੜਕਾਹਟ,7 ਘੰਟੇ ਦੇ ਕਰੀਬ ਅੰਨ੍ਹੇ ਵਾਹ ਗੋਲੀਆਂ ਚਲਾਈਆਂ,ਜਿੰਨਾਂ ਨਾਲ ਸਨਹਿਰੀ ਗੁੰਬਦ ਤੇ ਵੀ 32 ਵੱਡੇ ਨਿਸ਼ਾਨ ਪੈ ਗਏ ਸਨ।ਇਹ ਗੋਲੀਆਂ 12:40 ਵਜੇ ਦੇ ਕਰੀਬ ਚੱਲਣੀਆਂ ਸ਼ੁਰੂ ਹੋਈਆਂ ਤੇ ਰਾਤੀ 8:15 ਵਜੇ ਦੇ ਕਰੀਬ ਬੰਦ ਹੋਈਆਂ।ਅੱਜ ਸਵੇਰ ਤੋਂ ਹੀ ਕੰਪਲੈਕਸ ਵੱਲ ਕੁਝ ਤਣਾਉ ਸੀ।ਬਹੁਤ ਦਿਨਾਂ ਤੋਂ ਸੀ.ਆਰ.ਪੀ ਵਾਲੇ ਕੰਪਲੈਕਸ ਸਾਹਮਣੇ ਬ੍ਰਹਮ ਬੂਟਾ ਮਾਰਕੀਟ ਅਤੇ ਬਾਲਾ ਨੰਦ ਦੇ ਅਖਾੜੇ ਤੱਕ ਆਏ ਹੋਏ ਸਨ ਅਤੇ ਉਨਾਂ ਨੇ ਕੰਪਲੈਕਸ ਦੇ ਚਾਰੇ ਪਾਸੇ ਉਚੀਆਂਉਚੀਆਂ ਇਮਾਰਤਾਂ ਆਪਣੇ ਮੋਰਚੇ ਬਣਾ ਲਏ ਸਨ ਅਤੇ ਪਹਿਲਾਂ ਕਈ ਵਾਰੀ ਸ੍ਰੀ ਦਰਬਾਰ ਸਾਹਿਬ ਵੱਲ ਗੋਲੀ ਚਲਾ ਚੁੱਕੇ ਸਨ ।

ਇਹ ਗੱਲ ਬੜੀ ਮਾਮੂਲੀ ਜਿਹੀ ਸੀ।ਸ਼ਰੋਮਣੀ ਕਮੇਟੀ ਵਾਲੇ ਆਪਣੇ ਸੇਵਾਦਾਰਾਂ ਦੇ ਕੁਆਟਰਾਂ ਪਾਸ,ਅਖਾੜਾ ਬ੍ਰਹਮ ਬੂਟਾ ਜਿੱਥੇ ਅੱਗੇ ਮੋਟਾ ਜਿਹਾ ਸੰਗਲ ਲੱਗਾ ਹੁੰਦਾ ਹੈ ਦੀਵਾਰ ਕਰਨ ਲੱਗੇ ਸਨ ।ਜਿਸ ਤੇ ਸੀ.ਆਰ.ਪੀ ਨੇ ਇਤਰਾਜ਼ ਕੀਤਾ ਅਤੇ ਉਨ੍ਹਾਂ ਨੂੰ ਰੋਕਿਆ,ਕੰਮ ਕਰ ਰਹੇ ਕਾਰੀਗਰਾਂ ਤੇ ਮਜ਼ਦੂਰਾਂ ਨੂੰ ਪ੍ਰੇਸ਼ਾਨ ਕੀਤਾ ਗਿਆ ਅਤੇ ਪਿਛੋਂ ਇਸ ਬਹਾਨੇ ਅੰਨ੍ਹੇਵਾਹ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿਤੀਆਂ ।

ਜਦੋਂ ਸੀ.ਆਰ.ਪੀ ਵਾਲੇ ਕਾਰੀਗਰਾਂ ਤੇ ਮਜ਼ਦੂਰਾਂ ਨਾਲ ਖਹਿਬੜ ਰਹੇ ਸਨ,ਤਾਂ ਸ੍ਰੀ ਦਰਬਾਰ ਸਾਹਿਬ ਦੇ ਇਨਫਰਮੇਸ਼ਨ ਅਫ਼ਸਰ ਇੱਕ ਜਰਮਨ ਪੱਤਰਕਾਰ ਨੂੰ ਲੈ ਕੇ ਸੰਤ ਲੌਂਗੋਵਾਲ ਜੀ ਨੂੰ ਮਿਲਣ ਜਾ ਰਹੇ ਸਨ ।ਸੀ.ਆਰ.ਪੀ .ਨੇ ਇਨ੍ਹਾਂ ਨੂੰ ਵੀ ਰੋਕ ਲਿਆ ਨੇ ਇਨਫਰਮੇਸ਼ਨ ਅਫ਼ਸਰ ਸੀ.ਆਰ.ਪੀ.ਵਾਲਿਆਂ ਨੂੰ ਦੱਸਿਆ ਕਿ ਇਹ ਸਾਰੀ ਥਾਂ ਸ਼੍ਰੋਮਣੀ ਕਮੇਟੀ ਦੀ ਹੈ ਅਤੇ ਇਨ੍ਹਾਂ ਨੂੰ ਦੀਵਾਰ ਬਣਾਉਣ ਤੋਂ ਨਾਂ ਰੋਕੋ ਇਸ ਉਤੇ ਸੀ.ਆਰ. ਪੀ ਦੇ ਇੱਕ ਅਫ਼ਸਰ ਨੇ ਪਸਤੌਲ ਤਾਣ ਲਿਆ। ਇਹ ਗੁਸਤਾਖੀ ਵੇਖ ਕੇ ਜਰਮਨ ਪੱਤਰਕਾਰ ਜੋਰ ਨਾਲ ਉਸ ਅਫ਼ਸਰ ਨੂੰ (ਅੰਗਰੇਜੀ ਵਿੱਚ) ਕਹਿਣ ਲੱਗੀ,ਤੁਸੀ ਸ਼ੈਤਾਨਾਂ ਨੇ ਇਸ ਉਤੇ ਪਿਸਤੌਲ ਤਾਨਣ ਦੀ ਜੁਅਰਤ ਕਿਵੇਂ ਕੀਤੀ ।ਪਹਿਲਾਂ ਮੈਨੂੰ ਗੋਲੀ ਮਾਰੋ ਮੈਂ ਸਾਰੇ ਸੰਸਾਰ ਨੂੰ ਦੱਸਾਂਗੀ ਤੁਸੀ ਕੀ ਹੋ ।ਇਸ ਉਤੇ ਉਸ ਸਮੇਂ ਉਸ ਅਫ਼ਸਰ ਨੇ ਪਿਸਤੌਲ ਵਾਪਸ ਖੋਲ ਵਿੱਚ ਪਾ ਲਈ ਅਤੇ ਇਨ੍ਹਾਂ ਨੂੰ ਅੱਗੇ ਜਾਣ ਦਿੱਤਾ ਗਿਆ।ਇੱਕ ਜੂਨ ਦੀਆਂ ਗੋਲੀਆਂ ਵਿੱਚ ਗਿਆਰਾਂ ਬੰਦੇ ਮਾਰੇ ਗਏ ਹਨ ਅਤੇ ਕਈ ਦਰਜਨ ਜ਼ਖ਼ਮੀ ਹੋਏ ਸਨ ਇਨ੍ਹਾਂ ਵਿੱਚ ਬਹੁਤੇ ਦਰਬਾਰ ਸਾਹਿਬ ਜੀ ਦੇ ਦਰਸ਼ਨ ਕਰਨ ਵਾਲੇ ਯਾਤਰੂ ਸਨ ਰਾਤੀਂ ਨੌਂ ਵਜੇ ਤੋਂ 32 ਘੰਟੇ ਦਾ ਕਰਫਿਊ ਲਗਾ ਦਿਤਾ ਗਿਆ ।

ਸ੍ਰੀ ਦਰਬਾਰ ਸਾਹਿਬ ਜੀ ਤੇ ਹਮਲਾ 222 ਵਰ੍ਹੇ ਪਿਛੋਂ ਹੋਇਆ

ਇਸ ਤੋਂ ਪਹਿਲਾ ਹਮਲਾ ਅਹਿਮਦ ਸ਼ਾਹ ਅਬਦਾਲੀ ਵੇਲੇ ਹੋਇਆ ਸੀ ।ਜਦੋਂ ਕਿ ਸ੍ਰੀ ਦਰਬਾਰ ਸਾਹਿਬ ਜੀ ਦੀ ਇਮਾਰਤ ਨੂੰ ਵੀ ਕਾਫੀ ਨੁਕਸਾਨ ਪੁੱਜਾ ਸੀ ਪਰ ਉਹ ਤਾਂ ਵਿਦੇਸ਼ੀ ਹਮਲਾਵਰ ਸੀ ।ਅੱਜ ਤਾਂ ਦੇਸ਼ ਅਜ਼ਾਦ ਹੈ ਤੇ ਆਪਣੇ ਲੋਕਾ ਦੀ ਚੁਣੀ ਹੋਈ ਹਕੂਮਤ ਹੈ ।ਸ੍ਰ ਬਲਵੰਤ ਸਿੰਘ ਰਾਮੂਵਾਲੀਆ ਸਾਬਕਾ ਐਮ.ਪੀ ਨੇ ਦੱਸਿਆ ਕਿ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਗੋਂਵਾਲ ਨੇ ਲਾਈਟਿੰਗ ਕਾਲ ਕਰਕੇ ਟੈਲੀਫੋਨ ਤੇ ਚਾਰ ਵਾਰੀ ਰਾਸ਼ਟਰਪਤੀ ਗਿਆਨੀ ਜੈਲ ਸਿੰਘ ਨਾਲ ਗੱਲਬਾਤ ਕਰਨ ਦਾ ਯਤਨ ਕੀਤਾ ਪਰ ਉਹ ਹਮੇਸ਼ਾ ਟਾਲਦੇ ਰਹੇ ਪਹਿਲੀ ਕਾਲ 2 ਵਜੇ ਦੇ ਕਰੀਬ ਮਿਲੀ ਉਦੋਂ ਕਿਹਾ ਗਿਆ ਕਿ ਰਾਸ਼ਟਰਪਤੀ ਜੀ ਆਪਣੇ ਬੈਡ ਰੂਮ ਵਿੱਚ ਹਨ। ਦੂਜੀ ਕਾਲ 2:25 ਵਜੇ ਮਿਲੀ ਤੇ ਕਿਹਾ ਗਿਆ ਕਿ ਰਾਸ਼ਟਰਪਤੀ ਬਾਥਰੂਮ ਵਿੱਚ ਹਨ ।3:15 ਵਜੇ ਤੀਜੀ ਕਾਲ ਮਿਲੀ ਕਿਹਾ ਗਿਆ ਕਿ ਕਿ ਗਿਆਨੀ ਜੀ ਕਿਸੇ ਸਮਾਗਮ ਵਿੱਚ ਚਲੇ ਗਏ ਹਨ ਅੰਤਲੀ ਕਾਲ 4:45 ਵਜੇ ਮਿਲੀ ਤਾਂ ਉਨ੍ਹਾਂ ਦੇ ਸਕੱਤਰ ਦੇਵਕੀ ਨੰਦਨ ਨੇ ਕਿਹਾ ਕਿ ਰਾਸ਼ਟਰਪਤੀ ਜੀ ਕਿਸੇ ਸਮਾਗ ਤੇ ਗਏ ਹੋਏ ਹਨ ਉਨ੍ਹਾਂ ਦੇ ਮੁੜਣ ਤੇ ਉਹ ਸੰਤ ਜੀ ਦਾ ਸਨੇਹਾ ਉਨ੍ਹਾਂ ਨੂੰ ਦੇਣਗੇ ਸੰਤ ਜੀ ਨੇ ਸਕੱਤਰ ਨਾਲ ਗੱਲ ਬਾਤ ਕਰਨ ਤੋਂ ਨਾਂਹ ਕਰ ਦਿੱਤੀ । ਸ:ਰਾਮੂਵਾਲੀਏ ਨੇ ਸੰਤ ਜੀ ਵੱਲੋਂ ਦੇਵਕੀ ਨੰਦਨ ਨੂੰ ਸਨੇਹਾ ਦਿੱਤਾ ਕਿ ਰਾਸ਼ਟਰਪਤੀ ਗੱਲਬਾਤ ਕਰਨ ਤੋਂ ਟਾਲ ਰਹੇ ਹਨ ।ਇਸ ਹਮਲੇ ਨੂੰ ਰੋਕ ਅਤੇ ਹਮਲੇ ਦੀ ਸਖ਼ਤ ਸਬਦਾਂ ਨਾਲ ਨਿਖੇਧੀ ਕਰਨ ਤੋਂ ਬਿਨਾਂ ਸੰਤ ਜੀ ਵੱਲੋਂ ਕਿਹਾ ਗਿਆ ਕਿ ਇਸ ਦੀ ਬੜੀ ਕੀਮਤ ਦੇਣੀ ਪਵੇਗੀ ।

ਮੇਰਾ ਕੁਆਟਰ ਕੰਪਲੈਕਸ ਵਿੱਚ ਹੈ,ਦਰਬਾਰ ਸਾਹਿਬ ਦੇ ਮੁੱਖ ਪ੍ਰਵੇਸ਼ ਦੁਆ ਲਾਗੇ ਪੰਜਾਬ ਪੰਜਾਬ ਐਂਡ ਸਿੰਧ ਬੈਂਕ ਦੀ ਉਪਰਲੀ ਮੰਜਲ ਉਤੇ ਹੈ।ਮੈਂ ਕੁਦਰਤੀ ਸਵੇਰੇ 9 ਵਜੇ ਦੇ ਕਰੀਬ ਆਪਣੇ ਪੱਤਰਕਾਰ ਸਾਥੀ ਪੀ,ਪੀ ਐ ਗਿੱਲ ਵੱਲ ਚੱਲਿਆ ਗਿਆ ਸੀ ।ਨਾਸਤਾ ਵੀ ਉਥੇ ਹੀ ਕੀਤਾ ਸੀ । ਬਾਹਰੋਂ ਵਿਹਲਾ ਹੋ ਕਿ 1:15 ਵਜੇ ਦੇ ਕਰੀਬ ਘਰ ਵਾਪਸ ਆਉਣ ਲਈ ਧਰਮ ਸਿੰਘ ਮਾਰਕੀਟ ਲਾਗੇ ਪਹੁੰਚਿਆ ਤਾਂ ਰੁਕ-ਰੁਕ ਕਿ ਗੋਲੀ ਚਲਣ ਦੀ ਅਵਾਜ਼ ਆ ਰਹੀ ਸੀ।ਗੋਲੀ ਦੀ ਅਵਾਜ਼ ਤਾਂ ਕੋਤਵਾਲੀ ਤੱਕ ਵੀ ਆ ਰਹੀ ਸੀ ਅੱਗੇ ਜਾਣਾ ਖਤਰੇ ਵਾਲੀ ਗੱਲ ਸੀ।ਪਿਛੋਂ ਕਈ ਹੋਰ ਪੱਤਰਕਾਰ ਸਾਥੀ ਵੀ ਆ ਗਏ ਅਤੇ ਉਥੇ ਅਸੀਂ 4:30 ਵਜੇ ਤੱਕ ਰਹੇ।ਗੋਲੀ ਚੱਲਣ ਦੀ ਅਵਾਜ਼ ਵਧਦੀ ਗਈ ਸੀ ।ਸੀ.ਆਰ.ਪੀ ਵਾਲੇ ਐਮ.ਐਮ.ਜੀ ਅਤੇ ਐਲ.ਐਮ ਜੀ (ਵੱਡੀਆਂ ਰਾਈਫਲਾਂ) ਦੀ ਵਰਤੋਂ ਕਰ ਰਹੇ ਸਨ ਜਿੰਨ੍ਹਾਂ ਨਾਲ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਤੇ ਗੋਲੀਆਂ ਦੇ ਸੈਂਕੜੇ ਹੀ ਨਿਸ਼ਾਨ ਪੈ ਗਏ।

ਮੈਨੂੰ ਟ੍ਰਿਬਿਊਨ (ਜਿਥੇ ਮੈਂ ਕੰਮ ਕਰਦਾ ਸੀ) ਦੇ ਦਫ਼ਤਰ ਕੰਪਲੈਕਸ ਵੱਲੋਂ ਕਈ ਸਨੇਹੀਆਂ ਦੇ ਫੋਨ ਆਏ ਕਿ ਮੈਂ ਰਾਤੀ ਇਧਰ ਨਾਂ ਆਵਾਂ ਤੇ ਬਾਹਰ ਹੀ ਰਹਾਂ ।ਕਈਆਂ ਦਾ ਖਿਆਲ ਸੀ ਕਿ ਸੀ.ਆਰ.ਪੀ ਰਾਤ ਦਰਬਾਰ ਸਾਹਿਬ ਦੇ ਅੰਦਰ ਦਾਖਲ ਹੋਏਗੀ ।

ਸੋ ਮੈਂ ਰਾਤੀਂ ਇੱਕ ਹੋਰ ਪੱਤਰਕਾਰ ਸਾਥੀ ਸ੍ਰੀ ਕੇ.ਐਸ.ਤੋਮਰ (ਹਿੰਦੁਸਤਾਨ ਟਾਈਮਜ਼) ਵੱਲ ਚਲਾ ਗਿਆ ਉਹ ਉਥੇ ਇਕੱਲਾ ਹੀ ਰਹਿੰਦਾ ਸੀ ।ਬਾਕੀ ਕਈ ਪੱਤਰਕਾਰਾਂ ਵਾਂਗ ਉਸ ਨੂੰ ਕੈਨਾਲ ਕਾਲੋਨੀ ਵਿੱਚ ਕਾਫੀ ਵੱਡੀ ਸਰਕਾਰੀ ਕੋਠੀ ਮਿਲੀ ਹੋਈ ਸੀ ।ਸੀ.ਆਰ.ਪੀ ਨੇ ਇਹ ਗੋਲਾਬਾਰੀ ਇਸ ਲਈ ਕੀਤੀ ਸੀ ਤਾਂ ਜੋ ਸੰਤ ਭਿੰਡਰਾਂਵਾਲਿਆਂ ਦੇ ਸਮਰਥਕਾਂ ਵੱਲੋਂ ਕੰਪਲੈਕਸ ਅੰਦਰ ਬਣਾਏ ਮੋਰਚਿਆਂ ਅਤੇ ਉਨ੍ਹਾਂ ਦੇ ਹਥਿਆਰਾਂ ਦੀ ਵੰਨਗੀ ਬਾਰੇ ਪਤਾ ਚਲ ਸਕੇ।ਪਿਛੋਂ ਫ਼ੌਜ ਨੇ ਹਮਲਾ ਕਰਨ ਸਮੇ ਇਨ੍ਹਾਂ ਤੱਥਾਂ ਨੂੰ ਸਾਹਮਣੇ ਰੱਖਿਆ।

ਜਦੋਂ ਸੀ ਆਰ ਪੀ ਨੇ ਰਾਈਫਲਾਂ ਤਾਣ ਲਈਆਂ

## 2 ਜੂਨ 1984

ਮੈਂ ਕਰਫਿਊ ਦੌਰਾਨ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵੱਲ ਗਿਆ।ਡਿਪਟੀ ਕਮਿਸ਼ਨਰ ਵੱਲੋਂ ਸਾਨੂੰ ਪੱਤਰਕਾਰਾਂ ਨੂੰ ਪਛਾਣ ਪੱਤਰ ਤੇ ਕਰਫਿਊ ਪਾਸ ਮਿਲੇ ਹੋਏ ਸਨ ਉਥੇ ਇੱਕ ਹੋਰ ਪੱਤਰਕਾਰ ਸਾਥੀ ਮਹਿੰਦਰ ਸਿੰਘ ਵੀ ਮਿਲ ਪਿਆ।ਅਸੀਂ ਪਹਿਲੋਂ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਤੇ ਧਰਮ ਯੁੱਧ ਮੋਰਚੇ ਦੇ ਡਿਕਟੇਟਰ ਸੰਤ ਹਰਚੰਦ ਸਿੰਘ ਲੋਗੋਂਵਾਲ ਨੂੰ ਮਿਲੇ ਉਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਉਤੇ ਹੋਏ ਹਮਲੇ ਸਬੰਧੀ ਵਿਚਾਰ ਕਰਨ ਲਈ ਅੱਜ ਸ਼ਾਮ ਨੂੰ ਅਕਾਲੀ ਹਾਈ ਕਮਾਂਡ ਦੀ ਇੱਕ ਜ਼ਰੂਰੀ ਇੱਕਤਰਤਾ ਬੁਲਾਈ ਹੈ।ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ੍ਰ ਗੁਰਚਰਨ ਸਿੰਘ ਟੌਹੜਾ ਜ਼ਾਬਰਾਨਾ ਹਮਲੇ ਦੀ ਖਬਰ ਸੁਣ ਕੇ ਸਵੇਰੇ ਆਪਣੇ ਆਪ ਪਹੁੰਚ ਗਏ ਸਨ ਕਰਫਿਊ ਕਾਰਨ ਹੋਰ ਕੋਈ

ਵੀ ਲੀਡਰ ਸ਼ਾਮ ਤੱਕ ਨਹੀਂ ਪਹੁੰਚ ਸਕਿਆ ਸੀ ਅਤੇ ਸੰਤ ਜੀ ਨੇ ਹਾਈ ਕਮਾਂਡ ਦੀ ਮੀਟਿੰਗ ਫਿਰ ਸੋਮਵਾਰ **4** ਜੂਨ ਨੂੰ ਬੁਲਾਈ ਹੈ ।(ਸ੍ਰੀ ਦਰਬਾਰ ਸਾਹਿਬ ਜੀ ਉਤੇ ਹੋਏ ਵਹਿਸ਼ੀਆਨਾ ਹਮਲੇ ਦੀ ਸਖ਼ਤ ਨਿਖੇਧੀ ਕਰਦਿਆਂ ਸੰਤ ਲੋਗੋਂਵਾਲ ਜੀ ਨੇ ਬਿਆਨ ਜਾਰੀ ਕੀਤਾ ਕਿ ਸ੍ਰੀ ਹਰਿਮੰਦਰ ਸਾਹਿਬ ਉਤੇ ਗੋਲੀਆਂ ਚਲਾ ਕੇ ਕਾਂਗਰਸ ਸਰਕਾਰ ਨੇ ਸਿੱਖ ਕੌਮ ਨਾਲ ਨਵੀਂ ਜੰਗ ਸ਼ੁਰੂ ਕਰ ਦਿੱਤੀ ਹੈ ਅਤੇ ਇਸ ਨਾਲ ਸਰਕਾਰ ਦੀ ਧਰਮ ਨਿਰਪੇਖਤਾ ਦੀ ਨੀਤੀ ਦੇ ਪਾਖੰਡ ਦਾ ਪਾਜ ਖੁੱਲ੍ਹ ਗਿਆ ਹੈ ।ਸ੍ਰੀ ਹਰਿਮੰਦਰ ਸਾਹਿਬ ਤੇ ਚੱਲੀ ਇੱਕ ਇੱਕ ਗੋਲੀ ਸੰਸਾਰ ਭਰ ਵਿੱਚ ਵਸਦੇ ਇੱਕ-ਇੱਕ ਸਿੱਖ ਦੇ ਸੀਨੇ ਵਿੱਚ ਵੱਜੀ ਹੈ ਇਸ ਲਈ ਮੈਂ ਸਮੂਹ ਸੰਤ ਸਮਾਜ ਮਰਜੀਵੜੇ ਬੁਧੀਜੀਵੀ ,ਸਾਬਕਾਂ ਫ਼ੌਜੀਆਂ, ਸਿੱਖ ਬੀਬੀਆਂ, ਨੌਜੁਆਨ ਅਤੇ ਗੁਰੂ ਨਾਨਾਕ ਨਾਮ ਲੇਵਾ ਸਮੂੰਹ ਸਿੱਖ ਸੰਗਤਾਂ ਨੂੰ ਅਪੀਲ ਕਰਦਾ ਹਾਂ ਕਿ ਹੁਣ ਇਹ ਸੰਕਟ ਦੀ ਇਹ ਅਤਿ ਨਾਜ਼ੁਕ ਘੜੀ ਆਣ ਪੁੱਜੀ ਹੈ ਇਸ ਸਮੇਂ ਸਮੂਹ ਖਾਲਸਾ ਮਹਾਨ ਕੁਰਬਾਨੀਆਂ ਲਈ ਤੱਤਪਰ ਰਹੇ।

ਇਸ ਘਟਨਾ ਦੀ ਨਿੰਦਾ ਕਰਦਿਆਂ ਜਥੇਦਾਰ ਟੌਹੜਾ ਨੇ ਇਸ ਨੂੰ ਸਿੱਖ ਕੌਮ ਲਈ ਇੱਕ ਖੁਲ੍ਹਾ ਚੈਲਿੰਜ ਕਰਾਰ ਦਿੱਤਾ ਹੈ ਸਰਦਾਰ ਟੌਹੜਾ ਨੇ ਕਿਹਾ ਕਿ ਮੁਗਲਾਂ ਤੋਂ ਪਿਛੋਂ ਮੌਜੂਦਾ ਸਰਕਾਰ ਹੀ ਹੈ ,ਜਿਸ ਨੇ ਸ੍ਰੀ ਦਰਬਾਰ ਸਾਹਿਬ ਉਤੇ ਗੋਲੀਆਂ ਚਲਾ ਕਿ ਸਿੱਖਾਂ ਦੀ ਅਣਖ ਨੂੰ ਵੰਗਾਰਿਆ ਹੈ ਉਨ੍ਹਾਂ ਨੇ ਸਰਕਾਰ ਦੀ ਇਸ ਘ੍ਰਿਣਤ ਅਤੇ ਵਹਿਸ਼ੀਆਨਾਂ ਕਾਰਵਾਈ ਨੂੰ ਭਾਰਤ ਦੇ ਸੈਕੂਲੇਰਜ਼ਮ ਅਤੇ ਲੋਕਤੰਤਰ ਦੇ ਮੱਥੇ ਉਤੇ ਇੱਕ ਨਾ ਮਿਟਣ ਵਾਲਾ ਕਲੰਕ ਦੱਸਿਆ,ਸਰਦਾਰ ਟੌਹੜਾ ਨੇ ਕਿਹਾ ਸਰਕਾਰ ਦੀ ਕਾਰਵਾਈ ਤੋਂ ਸਪੱਸ਼ਟ ਹੈ ਕਿ ਇੱਕ ਦੇਸ਼ ਵਿੱਚ ਧਰਮ ਨਿਰਪੇਖਤਾ ਦੇ ਪਰਦੇ ਵਿੱਚ ਫ਼ਿਰਕਾ ਪ੍ਰਸਤੀ ਦਾ ਨੰਗਾ ਨਾਚ ਨੱਚਿਆ ਜਾ ਰਿਹਾ ਹੈ ਅਤੇ ਦੇਸ਼ ਦੀਆਂ ਘਟ ਗਿਣਤੀਆਂ ਦਾ ਧਰਮ ,ਰਹੁ ਰੀਤਾਂ ਅਤੇ ਧਾਰਮਿਕ ਅਸਥਾਨ ਮਹਿਫ਼ੂਜ ਨਹੀਂ ਹਨ ਸ: ਟੌਹੜਾ ਨੇ ਕਿਹਾ ਕਿ ਹੁਣ ਜਦੋਂ ਸ੍ਰੀ ਦਰਬਾਰ ਸਾਹਿਬ ਤੇ ਗੋਲੀਆਂ ਚਲਾ ਕੇ ਸਰਕਾਰ ਨੇ ਸਿੱਖ ਹਿਰਦੇ ਛਲਣੀ ਕਰ ਦਿੱਤੇ ਤਾਂ ਕਾਂਗਰਸੀ ਸਿੱਖਾਂ ਵਿੱਚ ਜ਼ਰਾ ਜਿੰਨ੍ਹੀ ਵੀ ਅਣਖ ਅਤੇ ਗੈਰਤ ਹੈ ਤਾਂ ਉਨ੍ਹਾਂ ਨੂੰ ਆਪਣੇ ਅਹੁਦਿਆਂ ਤੋਂ ਤਿਆਗ ਪੱਤਰ ਦੇ ਦੇਣਾ ਚਾਹੀਦਾ ਹੈ ।ਸਰਕਾਰ ਦਾ ਇਹ ਕਾਲਾ ਕਾਰਨਾਮਾ ਇਸ ਗੱਲ ਦਾ ਸਪੱਸ਼ਟ ਸਬੂਤ ਹੈ ਕਿ ਦਿੱਲੀ ਦੇ ਹੁਕਮਰਾਨ ਸਿੱਖਾਂ ਨਾਲ ਗੁਲਾਮਾਂ ਵਰਗਾ ਸਲੂਕ ਕਰ ਰਹੇ ਹਨ ਸ: ਟੌਹੜਾ ਨੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਇੱਕ ਬੜਾ ਹੀ ਸਖ਼ਤ ਪੱਤਰ ਵੀ ਲਿਖਿਆ ਹੈ।

ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਕ੍ਰਿਪਾਲ ਸਿੰਘ ਜੀ ਅਤੇ ਸ੍ਰੀ ਦਰਬਾਰ ਦੇ ਹੈਡ ਗ੍ਰੰਥੀ ਗਿ: ਸਾਹਿਬ ਸਿੰਘ ਜੀ ਨੇ ਹੇਠ ਲਿਖਿਆ ਸਾਂਝਾ ਬਿਆਨ ਜਾਰੀ ਕੀਤਾ।

ਸ੍ਰੀ ਦਰਬਾਰ ਸਾਹਿਬ ਸਿੱਖ ਕੌਮ ਦਾ ਮਹਾਨ ਪਵਿੱਤਰ ਅਸਥਾਨ ਹੈ ।ਆਰੰਭ ਤੋਂ ਲੈ ਕੇ ਲੱਖਾਂ ਹੀ ਸਿੰਘਾਂ ਨੇ ਇਸ ਦੀ ਪਵਿੱਤਰਤਾ ਲਈ ਆਪਣਾ ਖ਼ੂਨ ਡੋਲ੍ਹਿਆ ਹੈ ਤੇ ਸੀਸ ਭੇਟ ਕੀਤੇ ਹਨ ।ਬਾਬਾ ਦੀਪ ਸਿੰਘ ਜੀ ਨੇ ਸੀਸ ਤਲੀ ਤੇ ਰੱਖ ਕੇ ਸਿੱਖੀ ਦੇ ਇਸ ਮਰਕਜ਼ ਦਾ ਅਦਬ ਕਾਇਮ ਰੱਖਿਆ ਹੈ ਭਾਈ ਮਨੀ ਸਿੰਘ ਜੀ ਨੇ ਬੰਦ-ਬੰਦ ਕਟਵਾ ਕੇ ਸ੍ਰੀ ਦਰਬਾਰ ਸਾਹਿਬ ਦੀ ਮਾਨ ਮਰਯਾਦਾ ਕਾਇਮ ਰੱਖੀ ਭਾਈ ਸੁੱਖਾ ਸਿੰਘ ਅਤੇ ਮਹਿਤਾਬ ਸਿੰਘ ਨੇ ਦੁਸ਼ਟਾਂ ਅਤੇ ਪਾਪੀਆਂ ਦਾ ਸ੍ਰੀ ਦਰਬਾਰ ਸਾਹਿਬ ਦੇ ਪਵਿੱਤਰ ਅਸਥਾਨ ਤੋਂ ਸਫਾਇਆ ਕੀਤਾ ।

ਪਿਛਲੇ ਲੰਬੇ ਸਮੇ ਤੋਂ ਸਰਕਾਰ ਵੱਲੋਂ ਸ੍ਰੀ ਦਰਬਾਰ ਸਾਹਿਬ ਨੂੰ ਮਲੀਆਮੇਟ ਕਰਨ ਦੇ ਮਨਸੂਬਿਆਂ ਨੂੰ ਅਮਲੀ ਰੂਪ ਦੇਣ ਲਈ ਕੱਲ੍ਹ ਸੀ.ਆਰ.ਪੀ ਅਤੇ ਬੀ.ਐਸ.ਐਫ ਨੇ ਹਮਲਾ ਬੋਲ ਕੇ ਅੰਨ੍ਹੇਵਾਹ ਗੋਲਾਬਾਰੀ ਕੀਤੀ ਇਸ ਨੇ ਮੁਗਲ ਰਾਜ ਦੇ ਹਮਲਿਆਂ ਨੂੰ ਮਾਤ ਪਾ ਦਿੱਤਾ।ਦਰਜਨਾਂ ਸਿੰਘਾਂ ਦੀ ਸੀ.ਆਰ.ਪੀ ਦੀਆਂ ਗੋਲੀਆਂ ਨਾਲ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰ ਪ੍ਰਕਰਮਾਂ ਵਿੱਚ ਹੋਈ ਸ਼ਹਾਦਤ ਤੇ ਸ੍ਰੀ ਦਰਬਾਰ ਸਾਹਿਬ ਸਨਹਿਰੀ ਮੰਦਰ ਤੇ ਲੱਗੀਆਂ ਗੋਲੀਆਂ ਸਿੱਖੀ ਦੀ ਹੋਂਦ ,ਮਾਨ ਮਰਯਾਦਾ ਤੇ ਆਖਰੀ ਘਾਤਕ ਹਮਲਾ ਹੈ।ਇਹ ਚੜ੍ਹਦੀ ਕਲਾ ਦਾ ਸੰਕੇਤ ਹੈ ਕਿ ਕੱਲ੍ਹ ਫਾਇਰਿੰਗ ਸਮੇਂ ਸ੍ਰੀ ਦਰਬਾਰ ਸਾਹਿਬ ਵਿੱਚ ਸਮੂਹ ਸਿੱਖ ਜਥੇਬੰਦੀਆਂ ਨੇ ਏਕਤਾ ਦਾ ਸਬੂਤ ਦਿੱਤਾ। ਸ੍ਰੀ ਦਰਬਾਰ ਸਾਹਿਬ ਤੇ ਹੋਈ ਫਾਇਰਿੰਗ ਸਮੂਹ ਖਾਲਸਾ ਪੰਥ ਨੂੰ ਸਚੇਤ ਕਰਦੇ ਹੋਏ ਅਸੀਂ ਸਮੂਹ ਸਿੱਖ ਜਥੇਬੰਦੀਆਂ ਅਤੇ ਸਮੁੱਚੇ ਸਿੱਖ ਜਗਤ ਨੂੰ ਜ਼ੋਰਦਾਰ ਅਪੀਲ ਕਰਦੇ ਹਾਂ ਕਿ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਕਾਇਮ ਰੱਖਣ ਲਈ ਸੀ.ਆਰ.ਪੀ ਅਤੇ ਬੀ. ਐਸ.ਐਫ ਦੇ ਹਮਲੇ ਦਾ ਜਵਾਬ ਹਰ ਢੰਗ ਨਾਲ ਦੇ ਕੇ ਹਮਲਾਵਰਾਂ ਦਾ ਮੂੰਹ ਭੰਨੋ ਅਤੇ ਦੁਸ਼ਟਾਂ ਦਾ ਨਾਸ ਕਰ ਦਿਓ।

ਬੱਬਰ ਖਾਲਸਾ ਦੇ ਸ: ਮਹਿੰਗਾ ਸਿੰਘ ਜੋ ਕੱਲ੍ਹ ਦੇ ਹਮਲੇ ਵਿੱਚ ਸ਼ਹੀਦ ਹੋ ਗਏ ਹਨ,ਦਾ ਅੰਤਮ ਸੰਸਕਾਰ ਮੰਜੀ ਸਾਹਿਬ ਦੇ ਬਾਹਰ ਪਾਣੀ ਦੀ ਟੈਂਕੀ ਪਾਸ ਕੀਤਾ ਗਿਆ ਸੰਤ ਭਿੰਡਰਾਂ ਵਾਲਿਆਂ ਦੇ ਜੋ ਚਾਰ ਸਿੰਘ ਸ਼ਹੀਦ ਹੋ ਗਏ ਸਨ ।ਉਨ੍ਹਾਂ ਦਾ ਅੰਤਮ ਸਸਕਾਰ ਲੰਗਰ ਦੇ ਬਾਹਰ ਵਾਰ ਕੀਤਾ ਗਿਆ ।

ਹਾਲੇ ਅਸੀ ਸ਼੍ਰੋਮਣੀ ਕਮੇਟੀ ਦੇ ਦਫਤਰ ਹੀ ਬੈਠੇ ਸੀ ਕਿ ਦੋ ਪੱਤਰਕਾਰ ਦੋਸਤਾਂ ਦਾ ਫੋਨ ਆਇਆ ਕਿ ਛੇਤੀ ਤੋਂ ਛੇਤੀ ਕੰਪਲੈਕਸ ਵਿਚੋਂ ਨਿਕਲ ਆਉ ਕਾਰਨ ਪੁਛਿਆ ਤਾਂ ਉਨ੍ਹਾਂ ਇਹੋ ਕਿਹਾ ਸਮਾਂ ਨਾ ਗੁਆਓ ਫੋਰਨ ਚਲੇ ਆਓ।ਮੈਂ ਕਾਹਲੀ-ਕਾਹਲੀ ਆਪਣੇ ਘਰ ਆ ਕੇ ਨਾਈਟ ਸੂਟ,ਤੋਲੀਆ,ਦੰਦਾਂ ਵਾਲਾ ਬੁਰਸ਼ ਅਤੇ ਪੇਸਟ ਆਦਿ ਲਏ ਅਤੇ ਅਸੀਂ ਕੰਪਲੈਕਸ ਤੋਂ ਬਾਹਰ ਆਏ ।ਅਸੀਂ ਘੰਟਾ ਘਰ ਵਾਲੇ ਪਾਸਿਓਂ ਸ਼ਨੀ,ਮੰਦਰ ਤੋਂ ਥੋੜਾ ਜਿਹਾ ਹੀ ਅੱਗੇ ਆਏ ਕਿ ਕਟੜਾ ਆਹਲੂਵਾਲੀਆ ਵੱਲ ਖ਼ੂਬੀ ਰਾਮ ਹਲਵਾਈ ਦੀ ਦੁਕਾਨ ਅੱਗੇ ਸੀ.ਆਰ.ਪੀ ਦੀ ਇੱਕ ਟੁਕੜੀ ਨੇ ਸਾਨੂੰ ਆਪਣੇ ਪਾਸ ਬੁਲਾ ਲਿਆ ਤੇ ਪੁਛਿਆ ਕਿਧਰੋਂ ਆਏ ਹੋ ਕਿਥੇ ਜਾਣਾ ਹੈ ?ਅਸੀ ਦੱਸਿਆ ਕਿ ਪੱਤਰਕਾਰ ਹਾਂ ਆਪਣੇ ਕਰਫਿਊ ਪਾਸ ਦਿਖਾਏ ।ਉਨ੍ਹਾਂ ਸਾਡੀ ਤਲਾਸ਼ੀ ਲਈ ਇਸ ਸਮੇ ਦੌਰਾਨ ਸੀ.ਆਰ.ਪੀ ਦੇ ਕਈ ਜਵਾਨ ਸਾਡੇ ਵੱਲ ਰਾਈਫਲਾਂ ਤਾਣ ਕੇ ਤਿਆਰ ਖੜੇ ਰਹੇ ਜਿਵੇਂ ਸਾਨੂੰ ਹੁਣੇ ਗੋਲੀ ਨਾਲ ਉਡਾ ਦੇਣਗੇ ।

ਪਹਿਲੀ ਵਾਰ ਮੈਨੂੰ ਅਹਿਸਾਸ ਹੋਇਆ ਕਿ ਜਿਵੇ ਮੈਂ ਆਪਣੇ ਹੀ ਦੇਸ਼ ਵਿੱਚ ਗੁਲਾਮ ਹੋਵਾਂ ।ਪੱਤਰਕਾਰ ਦਾ ਸਮਾਜ ਵਿੱਚ ਬੜਾ ਵੱਡਾ ਸਟੇਟਸ ਹੈ,ਆਦਰ ਮਾਣ ਹੈ।ਅਸੀਂ ਪੱਤਰਕਾਰ ਆਪਣੇ ਆਪ ਨੂੰ ਇੱਕ ਵੀ.ਆਈ.ਪੀ ਸਮਝਦੇ ਹਾਂ ਸਾਡੇ ਨਾਲ ਵੀ ਇਹ ਸਲੂਕ ਜਿਵੇਂ ਅਸੀਂ ਜਰਾਇਮ ਪੇਸ਼ਾ ਹੋਈਏ ਕਿਸੇ ਹੋਰ ਦੇਸ਼ ਦੇ ਵਾਸੀ ਹੋਈਏ? ਕੀ ਸਿੱਖ ਸ਼ਖਸੀਅਤਾਂ ਦਾ ਇਸ ਦੇਸ਼ ਵਿੱਚ ਸਟੇਟਸ ਖਤਮ ਹੋ ਗਿਆ ਹੈ ਪਰ ਸਿੱਖ ਭਾਵੇਂ ਉਹ ਕਿਤਨੀ ਵੀ ਵੱਡੀ ਪਦਵੀ ਜਾਂ ਅਹੁਦੇ ਤੇ ਹੈ ਸ਼ੱਕੀ ਹੋ ਗਿਆ ਹੈ।

ਆ ਕੇ ਅਸੀ ਆਪਣੇ ਸਾਥੀਆਂ ਤੋਂ ਪੁਛਿਆ ਕਿ ਇਤਨੀ ਛੇਤੀ ਕਿਉਂ ਬੁਲਾ ਲਿਆ ਹੈ ਉਨ੍ਹਾਂ ਕਿਹਾ ਪਤਾ ਲੱਗਾ ਹੈ ਕਿ ਸਰਕਾਰ ਨੇ ਪੰਜਾਬ ਨੂੰ ਅਸਾਮ ਬਣਾਉਣ ਦਾ ਫੈਸਲਾ ਕੀਤਾ ਹੈ ਹੁਣ ਸਿੱਖਾਂ ਦਾ ਕਤਲੇਆਮ ਹੋਏਗਾ ਖਾਸ ਕਰ ਜੋ ਵੀ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਲਾਗੇ ਦਿਸੇਗਾ ਉਹ ਉਡਾ ਦਿਤਾ ਜਾਏਗਾ ਇਹ ਗੱਲ **30** ਘੰਟੇ ਬਾਅਦ ਠੀਕ ਹੀ ਨਿਕਲੀ ।

ਰਾਤ ਨੂੰ ਰੇਡੀਓ ਅਤੇ ਟੀ.ਵੀ ਦੇ ਨੈਟਵਰਕ ਉਤੇ ਇੰਦਰਾ ਦਾ ਭਾਸ਼ਣ ਸੀ ਗਾਂਧੀ ਦੀ ਤਕਰੀਰ ਤੋਂ ਇਉਂ ਜਾਪਦਾ ਸੀ ਕਿ ਛੇਤੀ ਹੀ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਏਗਾ ਅਤੇ ਪੰਜਾਬ ਦਾ ਮਸਲਾ ਹੱਲ ਕੀਤਾ ਜਾਏਗਾ।ਉਨ੍ਹਾਂ ਨੇ ਅਕਾਲੀ ਦਲ ਨੂੰ ਮੋਰਚਾ ਵਾਪਸ ਲੈਣ ਲਈ ਵੀ ਅਪੀਲ ਕੀਤੀ ।ਪਰ ਉਨ੍ਹਾ ਦੇ ਦਿਲ ਵਿੱਚ ਤਾਂ ਹੋਰ ਹੀ ਸੀ ।ਫਿਰ ਰਾਤ ਦੀਆਂ ਖ਼ਬਰਾਂ ਅਨੁਸਾਰ ਪੰਜਾਬ ਨੂੰ ਫ਼ੌਜ ਦੇ ਹਵਾਲੇ ਕਰ ਦਿੱਤਾ ਗਿਆ ਸੀ ਪੰਜਾਬ ਦੇ ਰਾਜਪਾਲ ਸ੍ਰੀ ਬੀ.ਡੀ. ਪਾਂਡੇ ਨੂੰ ਦੋ ਮਹੀਨੇ ਲਈ ਕੇਂਦਰੀ ਪ੍ਰਬੰਧਕ ਇਲਾਕੇ ਚੰਡੀਗੜ੍ਹ ਦਾ ਪ੍ਰਸ਼ਾਸਕ ਨਿਯੁਕਤ ਕੀਤਾ ਗਿਆ।

ੴ  ੴ  ੴ  ੴ  ੴ  ੴ

# ਰਾਜ ਬਿਨਾ ਨਹੀ ਧਰਮ ਚਲੇ ਹੈਂ

ਗੁਰਭਜਨ ਸਿੰਘ

ਕਰੀਬ 4000 ਸਾਲ ਹੋਏ ਕਿ ਅਜੋਕੇ ਉਪ ਮਹਾਂਦੀਪ ਭਾਰਤ ਵਿੱਚ ਉਤਰ ਤੇ ਉਤਰ ਪੱਛਮ ਦੇ ਪਰਬਤੀਂ ਰਾਹਾਂ ਤੋਂ ਲੰਘ ਕੇ ਆਰੀਆਂ ਨਸਲ ਦੇ ਲੋਕ ਪੰਜਾਬ ਅਤੇ ਸਿੰਧ ਦੇ ਇਲਾਕਿਆ ਵਿੱਚ ਆ ਗਏ ।ਪਹਿਲੇ ਵਸਨੀਕਾਂ ਨੂੰ ਜਾਂ ਤੇ ਮਾਰ ਮਕਾਇਆ ਜਾਂ ਜੰਗਲਾਂ ਪਹਾੜਾਂ ਵੱਲ ਨੂੰ ਦੁੜਾ ਦਿੱਤਾ ਜਾਂ ਉਨ੍ਹਾਂ ਨੂੰ ਬੰਦੀ ਬਣਾ ਲਿਆ ।ਬ੍ਰਾਹਮਣ ਨੂੰ ਇਹ ਲੋਕ ਈਸ਼ਵਰ ਦਾ ਨੁਮਾਇਦਾ ਸਮਝਦੇ ਸਨ ਜੋ ਮਾਤਾਵਾਂ ਵਿੱਚ ਗਰਭ ਧਾਰਨ ਤੋਂ ਲੈ ਕੇ ਮਰਨ ਤੋਂ ਵੀ ਪਿਛੋਂ ਮੁਨਖਾਂ ਨੂੰ ਵਹਿਮਾਂ,ਪਾਖੰਡਾਂ ਤੇ ਫਰਜੀ ਦੇਵਤਿਆਂ ਰਾਹੀਂ ਆਪਣੇ ਸਿਕੰਜੇ ਵਿੱਚ ਫਸਾਈ ਰੱਖਣ ਨੂੰ ਹੀ ਧਰਮ ਦੱਸਦਾ ਆ ਰਿਹਾ ਹੈ।ਬ੍ਰਾਹਮਣ ਕੁਦਰਤੀ ਤੌਰ ਤੇ ਪਾਖੰਡੀ, ਡਰਪੋਕ ਪਰ ਸਾਜਿਸ਼ੀ ਹੀ ਚਲਿਆ ਆ ਰਿਹਾ ਹੈ ਉਸ ਨੇ ਸੋਹਣੇ ਤੇ ਮਦਰਾਊ ਪੁਣੇ ਵਾਲਿਆ ਨੂੰ ਕਸ਼ਤਰੀ ਦਾ ਨਾਂ ਦੇ ਕੇ ਸੈਨਾਵਾਂ ਤਿਆਰ ਕਰ ਲਈਆਂ ਤੇ ਇਨ੍ਹਾਂ ਯੋਧਿਆਂ ਦੇ ਆਗੂਆਂ ਨੂੰ ਦੇਵਤੇ ਮੰਨ ਲਿਆ।ਖੇਤੀ ਤੇ ਵਪਾਰ ਲਈ ਇਸ ਰੁਚੀ ਵਾਲਿਆਂ ਨੂੰ ਵੈਸ਼ ਕਿਹਾ ਜਾਣ ਲੱਗਾ ਅਤੇ ਸਾਰਿਆ ਦੀ ਸੇਵਾ ਕਰਨ ਲਈ ਇਸ ਦੇਸ਼ ਦੇ ਗੁਲਾਮ ਬਣਾ ਲਏ ਅਸਲ ਵਾਸੀਆਂ ਜਾਂ ਉਪਰੋਕਤ ਜਮਾਤਾਂ ਤੋਂ ਕੱਢੇ ਗਏ ਲੋਕਾਂ ਨੂੰ ਸ਼ੂਦਰ ਕਹਿ ਕੇ ਵੰਡੀ ਪਾ ਦਿੱਤੀ ਗਈ।ਦੇਸ ਦੀ ਆਰਥਿਕਤਾ ਦਾ ਚੋਣਵਾ ਹਿੱਸਾ ਬ੍ਰਾਹਮਣ ਹੀ ਖਾਣ ਲੱਗਾ ਤੇ ਬਾਕੀ ਲੋਕਾਂ ਨੂੰ ਆਪਣੇ ਅਧੀਨ ਕੰਮ ਦੇ ਆਧਾਰ ਤੇ ਵੰਡ ਦਿੱਤਾ ।ਇਹ ਹੀ ਇਸ ਦੇਸ਼ ਦੀ ਤਬਾਹੀ ਦਾ ਕੰਮ ਕਰਦੀ ਆ ਰਹੀ ਹੈ ।ਇਸ ਬਾਰੇ 1881 ਵਿੱਚ ਸਰ ਡੈਨਜ਼ਲ ਇਬੱਟਸਨ ਨੇ ਲਿਖਿਆ ਸੀ ਕਿ ਜਾਤੀ ਵੰਡ ਬ੍ਰਾਹਮਣ ਦੀ ਅਜਿਹੀ ਸੰਸਥਾ ਹੈ ਜੋ ਸੰਸਾਰ ਵਿੱਚ ਕੇਵਲ ਇਸ ਹੀ ਧਰਮ ਵਿੱਚ ਹੈ ਅਤੇ ਬ੍ਰਾਹਮਣ ਕੁਸ਼ਤਰੀ ਸ਼ੂਦਰ ਵੈਸ ਦੇ ਡੱਬਿਆਂ ਵਿੱਚ ਹੈ ਇਹ ਸਦੀਵੀ ਤੇ ਕਦੀਂ ਨਾਂ ਬਦਲੀ ਜਾਣ ਵਾਲੀ ਹੈ ।ਹਿੰਦੂ ਇਤਿਹਾਸ ਦੇ ਕਾਲੇ ਦਿਨਾਂ ਵਿੱਚ ਬ੍ਰਾਹਮਣਵਾਦ ਨੂੰ ਹਿੰਦੂ ਕਿਹਾ ਜਾਣ ਲੱਗਾ ਅਤੇ ਇਹ ਧਰਮ ਇਖਲਾਕ ਤੋਂ ਡਿੱਗ ਕੇ ਗੰਦੇ ਅਸੂਲਾਂ ਦੀ ਅਫਰਾ-ਤਫਰੀ ਹੀ ਬਣ ਗਿਆ।

ਮਨੁੱਖਤਾ ਨੂੰ ਮੁੜ ਸੁਰਜੀਤ ਕਰਨ ਲਈ ਇੱਕ ਖੁਦਾ ਤਰਸ ਮਨੁੱਖ(ਗੌਤਮ ਬੁੱਧ-567/487 ਪੂ: ਮ:)ਮੈਦਾਨ ਵਿੱਚ ਆਇਆ ਅਤੇ ਉਸ ਦੇ ਪੈਰੋਕਾਰਾਂ ਨੇ ਬ੍ਰਾਹਮਣ ਦੀ ਅਜ਼ਾਰਾਦਾਰੀ ਨੂੰ ਖਤਮ ਕਰ ਦਿੱਤਾ ਪਰ ਬ੍ਰਾਹਮਣੀ ਕੁੰਡਲੀ ਸੱਪ ਵਿਸ ਘੋਲਦਾ ਰਿਹਾ ਸਾਜਿਸ਼ਾਂ ਕਰਦਾ ਰਿਹਾ ਤੇ ਰਾਜਿਆ ਨੂੰ ਕਤਲ ਕਰਦਾ ਕਰਾਉਂਦਾ ਰਿਹਾ ।ਅੱਜ ਦੇ ਇਸ ਨਾਮ ਨੇ ਇਸ ਬੋਧੀ ਧਰਮ ਨੂੰ ਬ੍ਰਾਹਮਣ ਸੰਕਰਚਾਰੀਆਂ ਦੀ ਕਮਾਨ ਹੇਠ ਢਾਹ ਲਿਆਂ।ਹਿਸਟਰੀਉਗ੍ਰਾਫੀ ਮਾਡਰਨ ਇੰਡੀਆ ਦਾ ਕਰਤਾ ਦੱਸਦਾ ਹੈ ਕਿ ਬ੍ਰਾਹਮਣਵਾਦੀ ਹਿਦੂੰ ਹਾਕਮਾਂ ਅਤੇ ਹਿੰਦੂ ਸਾਧੂਆਂ ਨੇ ਬੋਧੀ ਸਾਧੂਆਂ ਨੂੰ ਸਾੜ ਕਿ ਮੁੱਕਾ ਦਿੱਤਾ ਉਨ੍ਹਾਂ ਨੇ ਮੰਦਰਾਂ ਨੂੰ ਢਾਹ-ਢੇਰੀ ਕਰ ਦਿੱਤਾ ,ਉਸ ਥਾਂ ਬ੍ਰਾਹਮਣੀ ਮੰਦਰ ਖੜੇ ਕਰ ਦਿਤੇ ਪੁਸਤਕਾਲੇ ਜਲਾ ਦਿੱਤੇ ,ਇਸ ਤਰ੍ਹਾਂ ਇੱਕ ਸੱਚੇ ਧਰਮ ਨੂੰ ਦੇਸ਼ ਅੰਦਰ ਖ਼ਤਮ ਕਰ ਦਿੱਤਾ ਬੋਧੀ ਰਾਜ ਦੇ ਜਾਣ ਨਾਲ ਬੁੱਧ ਧਰਮ ਵੀ ਨਾਂ ਰਿਹਾ ।

ਬ੍ਰਾਹਮਣਾਂ ਦੀਆਂ ਕੁਚਾਲਾਂ ਅਤੇ ਕੁਕਰਮਾਂ ਕਾਰਨ ਪੱਛਮ ਤੋਂ ਥੋੜੇ ਜਿਹੇ ਪਰ ਇਨਸਾਨੀ ਬਰਾਬਰੀ ਦੇ ਅਸੂਲਾਂ ਵਾਲੇ ਧਰਮ ਇਸਲਾਮ ਨੂੰ ਮੰਨਣ ਵਾਲੇ ਲੋਕਾਂ ਇਸ ਵਿਸ਼ਾਲ ਉਪ ਮਹਾਂਦੀਪ ਉਤੇ ਕਬਜ਼ਾ ਕਰ ਲਿਆ।ਬ੍ਰਾਹਮਣ ਦੀਆਂ ਕੁਚਾਲਾਂ ਅੱਜ ਵੀ ਹਨ ਇਨ੍ਹਾਂ ਕਾਰਨ ਹੀ ਇਤਿਹਾਸ ਆਪਣੇ ਆਪ ਨੂੰ ਦਹਰਾਉਣ ਨੂੰ ਮਜ਼ਬੂਰ ਹੈ ।ਸਾਲ 10000 ਤੋਂ ਕਰੀਬ 500 ਸਾਲ ਤੱਕ ਪੰਜਾਬ ਦਾ ਇਤਿਹਾਸ ਖ਼ਾਮੋਸ਼ ਹੈ ਕਿਉਂ ਕਿ ਬ੍ਰਾਹਮਣ ਨੇ ਵਿਦੇਸ਼ੀ ਬਾਦਸ਼ਾਹਾਂ ਦੀ ਹੀ ਜੀ ਹਜ਼ੂਰੀ ਵਿੱਚ ਭਲਾ ਸੋਚਿਆਂ।ਬ੍ਰਾਹਮਣਵਾਦ ਦਾ ਇਤਿਹਾਸ ਗਵਾਹ ਹੈ ਜੇ ਇਹ ਨਿਤਾਣਾ ਮਹਿਸੂਸ ਕਰੇ ਤਾਂ ਸੰਸਾਰ ਦਾ ਜ਼ਲੀਲ ਤੋਂ ਜ਼ਲੀਲ ਕੰਮ ਕਰਨ ਤੋਂ ਨਹੀਂ ਝਿਜਕ ਦਾ ਪਰ ਜੇ ਇਸ ਦੇ ਹੱਥ ਤਾਕਤ ਆ ਜਾਵੇ ਬ੍ਰਾਹਮਣ ਤਾਂ ਇਹ ਬੁਚੜ ਤੋਂ ਵੱਧ ਹਤਿਆਰਾ ਤੇ ਅਕਿਤ੍ਰਘਣ ਬਣ ਜਾਂਦਾ ਹੈ ।

1469 ਈ: ਵਿੱਚ ਪੰਜਾਬ ਅੰਦਰ ਇੱਕ ਯੁੱਗ ਪੁਰਸ਼ ਤੇ ਵਲੀ ਅਲਾਹ ਗੁਰੂ ਨਾਨਕ ਜੀ ਨੇ ਜਨਮ ਲਿਆ ਤੇ ਵਕਤ ਦੇ ਹਾਕਮਾਂ ਨੂੰ ਵੰਗਾਰਿਆ ਤੇ ਮੁਰਦਾ ਹਿੰਦੀਆਂ ਨੂੰ ਗ਼ੈਰਤ ਮੰਦ ਬਣਨ ਦਾ ਹੋਕਾ ਦਿੱਤਾ ਉਸ ਬਾਰੇ ਡਾ: ਇਕਬਾਲ ਨੂੰ ਕਹਿਣਾ ਪਿਆ-

**ਫਿਰ ਉਠੀ ਆਖਰ ਸਦਾਅ ਤੌਹੀਦ ਕੀ ਪੰਜਾਬ ਸੇ ।**
**ਹਿੰਦ ਕੋ ਇੱਕ ਮਰਦਿ ਕਾਮਲ;ਨੇ ਜਗਾਇਆ ਖਵਾਬ ਸੇ ।**

ਇਸ ਮਰਦਿ-ਕਾਮਲ ਅਤੇ ਇਸ ਦੇ ਮੁਬਾਰਕਿ ਜਾਨਸ਼ੀਨ ਗੁਰੂ ਸਾਹਿਬ ਨੇ ਆਪਾ ਅਤੇ ਆਪਣੇ ਪਰਿਵਾਰਾਂ ਦੇ ਅਨੁਯਾਈਆਂ ਦੀਆਂ ਜਾਨਾ ਕੁਰਬਾਨ ਕਰਕੇ ਬੇਗੈਰਤ ਹੋ ਚੁੱਕੇ ਤੇ ਬ੍ਰਾਹਮਣ ਬੇਦੇਸ਼ੀ ਜੁੰਡਲੀ ਦੀ ਗੁਲਾਮ ਹੋ ਚੁੱਕੀ ਲੋਕਾਈ ਵਿੱਚ ਅਣਖ ਭਰੀ ਪਰ ਬ੍ਰਾਹਮਣ ਨੇ ਹਰ ਹਰਬਾ ਵਰਤ ਕੇ ਇਸ ਬੇ-ਮਿਸਾਲ ਸਿੱਖ ਧਰਮ ਨੂੰ ਖਤਮ ਕਰਨ ਲਈ ਹਰ ਚਾਲ ਖੇਡੀ।ਇਤਿਹਾਸ ਗਵਾਹ ਹੈ ਕਿ ਬ੍ਰਾਹਮਣ ਨੇ ਮੁਗਲ ਬਾਦਸ਼ਾਹਾਂ ਦੇ ਕੰਨ ਭਰੇ ।ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਪੈਣ ਲੱਗੇ ਤਾਂ ਹਿੰਦੂਆਂ ਨੇ ਆਪਣੀ ਲੜਕੀਆਂ ਦੇ ਸਿਰ ਵੱਢ ਕੇ ਉਨ੍ਹਾਂ ਨੂੰ ਨੌਜੁਆਨ ਸਿੱਖ ਦੱਸ ਕੇ ਇਨਾਮ ਲਏ ।ਮੁਖ਼ਬਰੀਆਂ ਕੀਤੀਆਂ ਤੇ ਜਗੀਰਾਂ ਪ੍ਰਾਪਤ ਕੀਤੀਆਂ ਪਰ ਸਿੱਖਾਂ ਨੇ ਗ਼ੁਲਾਮ ਹਿੰਦੂਆਂ ਦੀ ਮੱਦਦ ਕੀਤੀ ਕਿਉਂ ਕਿ ਗੁਰੂ ਸਾਹਿਬ ਜੀ ਨੇ ਸਿੱਖ ਕੌਮ ਸਾਜੀ ਹੀ ਇਸ ਲਈ ਸੀ ਕਿ ਮਜ਼ਲੂਮ ਭਾਵੇਂ ਮੁਸਲਮਾਨ ਹੈ ਭਾਵੇ ਹਿੰਦੂ ਜਾਂ ਹੋਰ ਸਿੱਖ ਨੇ ਜ਼ਾਲਮ ਦੇ ਵਿਰੁੱਧ ਮਜ਼ਲੂਮ ਦੀ ਦੀ ਸਹਾਇਤਾ ਕਰਨੀ ਹੈ।ਜ਼ਾਲਮ ਨਾਦਰਸ਼ਾਹ ਅਤੇ ਅਹਿਮਦ ਸ਼ਾਹ ਅਬਦਾਲੀ ਵਰਗਿਆਂ ਕੋਲੋਂ ਹਜ਼ਾਰਾਂ ਹੀ ਮਰਹੱਟਾ,ਮੁਸਲਿਮ ਤੇ ਹਿੰਦੂ ਇਸਤਰੀਆਂ ਨੂੰ ਛੁਡਵਾ ਕੇ ਘਰੋ-ਘਰੀ ਪਹੁੰਚਾਉਣਾ,ਇਸ ਹੀ ਅਸੂਲ ਦਾ ਹਿੱਸਾ ਹੈ ।ਇਸ ਹੀ ਕਾਰਨ ਸੈਂਕੜੇ ਮੁਸਲਮਾਨ ਪੀਰਾਂ ਯੋਧਿਆਂ ਨੇ ਸਿੱਖਾ ਨੂੰ ਮੱਦਦ ਦਿਤੀ ।ਗੁਰੂ ਸਾਹਿਬ ਜੀ ਤੀਸਰਾ ਧਰਮ ਤੇ ਬਚਿੱਤਰ ਕੌਮ ਸਿੱਖ ਤਿਆਰ ਕੀਤੇ ਸੀ ਕਿ ਜਦੋਂ ਲੋੜ ਪਵੇ ਤਾਂ ਮਜ਼ਲੂਮ ਦੀ ਸਹਾਇਤਾ ਕਰਨੀ ਅਤੇ ਆਪਣੇ ਇਸ ਧਰਮ ਕਰਮ ਲਈ ਜਾਨ ਦੇਣ ਤੋਂ ਵੀ ਪਿਛੇ ਨਹੀਂ ਹਟਣਾ ।ਸਮਾਂ ਆਇਆ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਗੋਬਿੰਦ ਸਿੰਘ ਤੋਂ ਥਾਪੜਾ ਲੈ ਕੇ ਅੰਮ੍ਰਿਤ ਛਕਿਆ ਤੇ ਸਾਧੂ ਤੋਂ ਫ਼ੌਜੀ ਜਰਨੈਲ ਬਣ ਗਿਆ ।1710







ਤੋਂ **1715** ਤੱਕ ਇਸ ਸਿੱਖ ਯੋਧੇ ਨੇ ਜਮਨਾਂ ਤੋਂ ਰਾਵੀ ਤੱਕ ਮੁਗਲ ਰਾਜ ਦੇ ਪੈਰ ਹਿਲਾ ਦਿੱਤੇ ਤੇ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਦਾ ਸਿੱਕਾ ਚਲਾਇਆ।ਉਸ ਦੀ ਸ਼ਹੀਦੀ ਦੇ ਵੀਹ ਸਾਲ ਮਗਰੋਂ ਬਾਵਜੂਦ ਬ੍ਰਾਹਮਣਵਾਦ ਦੇ ਸਿੱਖ ਮਿਸਲਾਂ ਨੇ ਸਾਰੇ ਪੰਜਾਬ ਦਿੱਲੀ ਅਤੇ ਪੱਛਮੀ ਯੂ.ਪੀ ਉਤੇ ਖਾਲਸਈ ਪਰਚਮ ਲਹਿਰਾਇਆ।ਦਿੱਲੀ ਦਾ ਲਾਲ ਕਿਲਾ ਖੋਹ ਲਿਆ ਅਤੇ **10** ਮਹੀਨੇ ਸਰਦਾਰ ਬਘੇਲ ਸਿੰਘ ਨੇ ਦਿੱਲੀ ਅੰਦਰ ਆਪਣੀ ਫ਼ੌਜ ਰੱਖੀ ।ਉਸ ਛਾਉਣੀ ਵਾਲੀ ਥਾਂ ਨੂੰ ,ਅੱਜ ਵੀ ਤੀਸ ਹਜ਼ਾਰੀ ਕਿਹਾ ਜਾਂਦਾ ਹੈ ਇਸ ਪਿਛੋਂ ਮਹਾਰਾਜਾ ਰਣਜੀਤ ਸਿੰਘ ਨੇ ਸਰਕਾਰ ਖਾਲਸਾ ਸਥਾਪਤ ਕੀਤਾ ਜੋ **1799** ਤੋਂ **1849** ਤੱਕ ਰਹੀ ਇਹ ਇੱਕ ਵਿਸ਼ਾਲ ਰਾਜ ਸੀ ਜੋ ਦਰਿਆ ਜਮਨਾ(ਮਗਰੋਂ ਸਤਿਲੁਜ)ਤੋਂ ਜਮਰੌਦ ਤੱਕ ,ਲਦਾਖ ਤੋਂ ਸ਼ਿਕਾਰਪੁਰ ਸਿੰਧ ਤੱਕ ਫੈਲਿਆ ਹੋਇਆ ਸੀ।

ਸਿੱਖ ਕੌਮ ਦੀ ਚੜਤ ਦੇਖ ਕੇ ਦੂਜੇ ਧਰਮਾਂ ਦੇ ਲੋਕ ਵੀ ਸਿੱਖ ਸਜ ਗਏ ਏਥੋਂ ਤੱਕ ਕਿ ਬ੍ਰਾਹਮਣ ਤੇ ਡੋਗਰੇ ਵੀ ਸਿੰਘ ਸਜਣ ਵਿੱਚ ਮਾਣ ਮਹਿਸੂਸ ਕਰਨ ਲੱਗੇ।ਇਤਿਹਾਸਕਾਰ ਲਿਖਦੇ ਹਨ ਕਿ ਖਾਲਸਾ ਰਾਜ ਵਿੱਚ ਸਿੱਖਾਂ ਦੀ ਗਿਣਤੀ ਕਰੀਬ ਇੱਕ ਕਰੋੜ ਸੀ ।ਬ੍ਰਾਹਮਣ ਤਾਂ ਸਦਾ ਹੀ ਸਾਜ਼ਿਸ਼ੀ ਹੀ ਰਿਹਾ ਹੈ।ਸਿੱਖ ਰਾਜ ਵਿੱਚ ਬ੍ਰਾਹਮਣਵਾਦ ਨੇ ਛੜ ਯੰਤਰਾਂ ਤੇ ਚਾਪਲੂਸੀਆਂ ਨਾਲ,ਦਰਬਾਰ ਵਿੱਚੋਂ ਸਿਖ ਸਰਦਾਰਾਂ ਨੂੰ ਕੱਢ ਕੇ ਮਹਿੰਮਾਂ ਉਤੇ ਘੱਲੀ ਰੱਖਿਆ ਤੇ ਦਰਬਾਰ ਵਿੱਚ ਆਪਣਾ ਰਸੂਖ਼ ਬਣਾ ਲਿਆ ।ਮਹਾਰਾਜਾ ਰਣਜੀਤ ਸਿੰਘ ਦੇ ਕੰਨ ਭਰੇ ਜਾਣ ਲੱਗੇ ।ਜਰਨੈਲ ਹਰੀ ਸਿੰਘ ਨਲਵਾ,ਜਰਨੈਲ ਸ਼ਾਮ ਸਿੰਘ ਅਟਾਰੀ ਤੇ ਅਕਾਲੀ ਫੂਲਾ ਸਿੰਘ ਵਰਗੇ,ਰਾਜ ਦੇ ਉਸਰੱਈਆਂ ਨੂੰ ਦੂਰ-ਦੂਰ ਰੱਖਣ ਦੀਆਂ ਸਾਜ਼ਿਸ਼ਾਂ ਬਣੀਆਂ।ਬਾਬਾ ਫੂਲਾ ਸਿੰਘ ਉਤੇ ਤਾਂ ਦੀਵਾਨ ਮੋਤੀ ਰਾਮ ਦੀ ਅਗਵਾਈ ਵਿੱਚ ਹਮਲਾ ਵੀ ਕਰਵਾਇਆ ਗਿਆ।

(ਦੇਖੋ ਕਿਰਤ ਬਾਵਾ ਸਿੰਘ ਹੋਤੀ ਮਰਦਾਨ)

**ਬ੍ਰਾਹਮਣਵਾਦ ਦਾ ਪ੍ਰਭਾਵ -:**

ਰਣਜੀਤ ਸਿੰਘ ਦੇ ਜੀਵਨ ਕਾਲ ਵਿੱਚ ਹੀ ,ਬ੍ਰਾਹਮਣ ਨੇ ਸਿੱਖ ਧਰਮ ਨੂੰ ਸਿਉਂਕ ਲਾ ਦਿੱਤੀ ਸੀ,ਖੋਜ ਪੱਤਰਕਾ ਅਨੁਸਾਰ ਡੋਗਰਿਆਂ ਤੇ ਬ੍ਰਾਹਮਣਾ ਨੇ ਰੱਜ ਕੇ ਲਾਭ ਲਿਆ ।ਸ਼ਾਹੀ ਘਰਾਣੇ ਅੰਦਰ ਬ੍ਰਾਹਮਣੀ ਰਸਮਾਂ ਰੀਤਾਂ ਚਾਲੂ ਹੋ ਗਈਆਂ।ਗਊ ਦਾਨ ਹੋਣ ਲੱਗੇ ਹੋਮ ਯੱਗ ਅਰੰਭ ਹੋ ਗਏ ਗਊ ਤੇ ਬ੍ਰਾਹਮਣ ਦੀ ਪਾਲਨਾ ਸ਼ੁਰੂ ਹੋ ਗਈ ।ਮਹਾਰਾਜੇ ਨੂੰ ਸ਼ਰਾਬ ਤੇ ਸ਼ਬਾਬ ਵਿੱਚ ਮਸਤ ਕਰ ਦਿੱਤਾ ਗਿਆ ਤੇ ਉਸ ਨੂੰ ਲਕਵਾ ਹੋ ਗਿਆ ।ਸਰੀਰ ਨੂੰ ਗਰਮ ਰੱਖਣ ਦੀ ਥਾਂ ਬ੍ਰਾਹਮਣਾਂ ਦੇ ਕਹਿਣ ਤੇ ਮਹਾਰਾਜੇ ਨੂੰ ਠੰਡੇ ਜਲ ਗੰਗਾਂ ਵਿੱਚ ਬਿਠਾ ਦਿੱਤਾ ਗਿਆ।ਕਰੋੜਾਂ ਰੁਪਿਆਂ ਦਾ ਸੋਨਾਂ ਤੇ ਹੀਰੇ ਜਵਾਹਰਾਤ ਮੌਤ ਤੋਂ ਪਹਿਲਾਂ ਮਹਾਰਾਜੇ ਦਾ ਹੱਥ ਲਗਵਾ ਕੇ ਬਨਾਰਸ,ਹਰਿਦੁਆਰ ਤੇ ਜਗਨਨਾਥ ਪੁਰੀ ਦੇ ਮੰਦਰਾਂ ਨੂੰ ਦਾਨ ਕਰਾਇਆ ਗਿਆ।ਖਜ਼ਾਨੇ ਨੂੰ ਬ੍ਰਾਹਮਣਾ ਤੇ ਡੋਗਰਿਆਂ ਨੇ ਖੂਬ ਲੁੱਟਿਆ ਬ੍ਰਾਹਮਣ ਸਾਜ਼ਿਸ਼ ਕਰਦਾ ਰਿਹਾ ਡੋਗਰੇ ਮਰਵਾਉਂਦੇ ਰਹੇ ।ਮਿਸਰ ਲਾਲ ਸਿੰਘ ਤੇ ਮਿਸਰ ਤੇਜਾ ਸਿੰਘ ਅੰਗਰੇਜ਼ ਨਾਲ ਗੰਢ ਤੁੱਪ ਕਰਦੇ ਰਹੇ ।ਇਨ੍ਹਾਂ ਬ੍ਰਾਹਮਣਾਂ ਦੀਆਂ ਕੁਚਾਲਾਂ ਕਾਰਨ ਸਿੱਖ ਰਾਜ ਦਾ ਸੂਰਜ ਅਸਤ ਹੋ ਹੀ ਗਿਆ।ਜੇ ਬ੍ਰਾਹਮਣ ਵਾਦ ਵਿੱਚ ਅਕ੍ਰਿਘਣਤਾਂ ਨਾ ਹੁੰਦੀ ਤੇ ਸ਼ਾਹ ਮਹੰਮਦ ਦੇ ਜੰਗ ਨਾਮੇ ਅਨੁਸਾਰ ,

**ਚੜੀ ਸਭ ਪੰਜਾਬ ਦੀ ਬਾਦਸ਼ਾਹੀ ਨਹੀਂ ਦਲਾਂ ਦਾ ਅੰਤ ਸ਼ਮਾਰ ਮੀਆਂ।**
**ਸ਼ਾਹ ਮੁਹੰਮਦਾ ਕਿਸੇ ਨਾ ਅਟਕਣਾ ਈਂ ਸਿੰਘ**
**ਲੈਣਗੇ ਦਿੱਲੀ ਨੂੰ ਮਾਰ ਮੀਆਂ ।**

ਇਨ੍ਹਾਂ ਬ੍ਰਾਹਮਣਾਂ ਨੇ ਜਗੀਰਾਂ ਲੈ ਲਈਆਂ **29** ਮਾਰਚ **1899** ਨੂੰ ਸਿੱਖ ਸਲਤਨਤ ਦਾ ਭੋਗ ਪੈ ਗਿਆ।ਅੰਗਰੇਜ਼ ਨੇ ਅਫਰਾ-ਤਫਰੀ ਤੇ ਸਿੱਖ ਨਿਰਾਸ਼ਤਾ ਦਾ ਲਾਭ ਲੈਣ ਲਈ ਪੰਜਾਬ ਅੰਦਰ ਪਾਦਰੀਆਂ ਦਾ ਜਾਲ ਵਿਛਾ ਦਿੱਤਾ ।ਬਹੁਤ ਵੱਡੇ ਘਰਾਣੇ ਇਸਾਈ ਬਣ ਗਏ ।ਇਨ੍ਹਾਂ ਵਿੱਚ ਕਪੂਰਥਲੇ ਦਾ ਰਾਜਾ ਹਰਨਾਮ ਸਿੰਘ ਸ਼ਾਮਿਲ ਸੀ।ਬਹੁਤ ਗਰੀਬ ਸਿੱਖ ਵੀ ਇਸਾਈ ਬਣ ਗਏ ਮਰੇ ਨੂੰ ਮਾਰੇ,ਸ਼ਾਹ ਮਦਾਰ ਦੇ ਅਖਾਣ ਅਨੁਸਾਰ ਨਿਰਾਸ਼ ਸਿੱਖ ਕੌਮ ਨੂੰ ਹੋਰ ਬਰਬਾਦ ਕਰਨ ਲਈ ਅਕ੍ਰਿਤਘਣ ਕੌਮ ਦਾ ਇੱਕ ਬ੍ਰਾਹਮਣ ਮੂਲ ਸੰਕਰ ਪੁੱਤਰ ਅੰਬਾ ਸ਼ੰਕਰ ਵਾਸੀ ਟੰਕਾਰਾ ਰਿਆਸਤ ਮੋਰਵੀ(ਗੁਜਰਾਤ)ਦਿਆ ਨੰਦ ਸਰਸਵਤੀ ਬਣ ਕੇ ਪੰਜਾਬ ਆ ਧਮਕਿਆ।**1877** ਵਿੱਚ ਉਸ ਨੇ ਸਿੱਖਾਂ ਨੂੰ ਕੇਸ ਕਤਲ ਕਰਾ ਕੇ ਹਿੰਦੂ ਬਣਾਉਣਾ ਸ਼ੁਰੂ ਕੀਤਾ ਅਤੇ ਸਤਿਆਰਥ ਪ੍ਰਕਾਸ਼ ਵਿੱਚ ਸਿੱਖ ਗੁਰੂ ਸਾਹਿਬਾਨ ਬਾਰੇ ਬਹੁਤ ਊਲ-ਜਲੂਲ ਲਿਖਿਆਂ।ਨੰਦਪੁਰ ਕਲੌੜ ਵਾਸੀ ਭਾਈ ਦਿੱਤ ਸਿੰਘ ਨੇ ਉਸ ਨਾਲ ਮੁਬਾਹਿਸੇ ਕੀਤੇ ਅਤੇ ਅੰਤ ਵਿੱਚ ਉਸ ਨੂੰ ਭਜਾਉਣ ਵਿੱਚ ਸਫਲ ਹੋ ਗਏ ਫੇਰ ਵੀ ਉਹ ਭੋਲੇ ਭਾਲੇ ਸਿੱਖਾਂ ਦਾ ਧਰਮ ਬਦਲਵਾ ਗਿਆ ।

ਖਾਲਸਾ ਰਾਜ ਖਤਮ ਹੋ ਜਾਣ ਕਾਰਨ ਸਿੱਖੀ ਦਾ ਪਤਨ ਸ਼ੁਰੂ ਹੋ ਗਿਆ ।ਖਾਲਸਾ ਰਾਜ ਅੰਦਰ ਸਿੱਖ ਵੱਸੋਂ ਦਾ ਅਨੁਮਾਨ ਇੱਕ ਕਰੋੜ ਦਾ ਲਾਇਆ ਜਾਂਦਾ ਰਿਹਾ ਹੈ ਪਰ **1881** ਵਿੱਚ ਹੋਈ ਮਰਦਮ ਸ਼ੁਮਾਰੀ ਵੇਲੇ ਇਹ ਗਿਣਤੀ ਕੇਵਲ **17.06.195** ਰਹਿ ਗਈ।ਬਹੁਤ ਖੱਤਰੀ ਤੇ ਅਰੋੜੇ ਮੁੜ ਹਿੰਦੂਆਂ ਵਿੱਚ ਜਾ ਵੜੇ।ਗਰੀਬ ਸਿੱਖ ਇਸਾਈ ਹੋ ਗਏ।ਉਸ ਪਿਛੋਂ ਭਾਈ ਦਿੱਤ ਸਿੰਘ,ਪ੍ਰਫੈਸਰ ਗੁਰਮੁੱਖ ਸਿੰਘ ,ਭਾਈ ਜਵਾਹਰ ਸਿੰਘ ਤੇ ਕੁਝ ਰਾਜਿਆਂ ਅਤੇ ਸਰਦਾਰਾਂ ਨੇ ਸਿੰਘ ਸਭਾ ਲਹਿਰ ਚਲਾਈ ਅਤੇ ਸਿੱਖਾਂ ਨੂੰ ਸਿੱਖੀ ਮਾਰਗ ਅਪਣਾਉਣ ਲਈ ਉਤਸ਼ਾਹਤ ਕਰਨਾ ਸ਼ੁਰੂ ਕੀਤਾ ।ਸਿੱਖਾਂ ਵਿੱਚ ਆਪਣੇ ਧਰਮ ਲਈ ਜਾਗਰਤ ਪੈਦਾ ਹੋ ਗਈ ਸਿੱਖ ਰਿਆਸਤਾਂ ਹੋ ਜਾਣ ਕਾਰਨ ਇਹ ਕੌਮ ਮੁੜ **1921** ਵਿੱਚ ਇਕੱਤੀ ਲੱਖ ਦਸ ਹਜ਼ਾਰ ਹੋ ਗਈ ਇਸ ਦੀ ਮਰਦਮ ਸ਼ੁਮਾਰੀ ਵਿੱਚ **2,08.000** ਰਾਮਗੜੀਏ ਸ਼ਾਮਿਲ ਹੋ ਗਏ ।ਸਿੰਘ ਸਭਾ ਲਹਿਰ ਅਤੇ ਗੁਰਦੁਆਰਾ ਸਧਾਰ ਲਹਿਰ ਦੀ ਕਾਮਯਾਬੀ ਨੇ,ਲੋਕਾਈ ਵਿੱਚ ਇਹ ਵਿਚਾਰ ਭਰ ਦਿੱਤਾ ਸੀ,ਕਿ ਸਿੱਖ ਕੌਮ ਅਜ਼ਾਦ ਹੋਣ ਵਾਲੀ ਹੈ ਇਸ ਲਈ ਹੀ ਹਿੰਦੂ ਤੇ ਮੁਸਲਮਾਨਾਂ ਦੇ ਲਿਤਾੜੇ ਵਰਗ ਸਿੱਖੀ ਵਿੱਚ ਦਾਖਲ ਹੋਣ ਲੱਗੇ ।

ਸਿੱਖਾਂ ਹਾਪੜ ਅਤੇ ਅਲੀਗੜ੍ਹ ਵਿੱਚ ਮਿਸ਼ਨ ਖੋਲ ਦਿੱਤਾ ।ਹਿੰਦੂ ਸਮਾਜ ਦੇ ਲਿਤਾੜੇ ਤੇ ਬਹੁ ਬੇਟੀਆਂ ਦੀ ਇੱਜ਼ਤ ਠਾਕਰਾਂ ਤੇ ਬ੍ਰਾਹਮਣਾਂ ਤੋਂ ਨਾ ਬਚਾ ਸਕਣ ਵਾਲੇ ਕਰੀਬ ਦੋ ਲੱਖ ਲੋਕ ਸਿੱਖ ਸਜ ਗਏ ਅਤੇ ਸਮਾਜਿਕ ਤੌਰ ਤੇ ਉਚਾ ਦਰਜਾ ਹਾਸਲ ਕਰਨ ਲੱਗੇ ਇਹ ਖੁਸ਼ੀ ਥੋੜਾ ਚਿਰ ਹੀ ਰਹਿ ਸਕੀ ਕਿਉਂ ਕਿ **1947** ਵਿੱਚ ਅਜ਼ਾਦੀ ਆ ਗਈ ਅਤੇ ਭਾਰਤ ਦੀ ਵਾਗਡੋਰ ਜਵਾਹਰ ਲਾਲ ਨਹਿਰੂ,ਵਲਭ ਭਾਈ ਪਟੇਲ,ਗੋਬਿੰਦ ਬੱਲਭ ਪੰਤ ,ਕੈਲਾਸ਼ ਨਾਥ ਕਾਟਜੂ ਵਰਗੇ ਧਰਮ ਨਿਰਪੱਖਤਾ ਦੇ ਬੁਰਕੇ ਪਿਛੇ ਲੁਕੇ ਕਟੜ ਫਿਰਕੂ ਤੇ ਸਿੱਖ ਵਿਰੋਧੀਆਂ ਦੇ ਹੱਥ ਆ ਗਈ ਜੋ ਭਾਰਤ ਵਿਚੋਂ ਮੁਸਲਮਾਨਾਂ,ਸਿੱਖਾ ਤੇ ਇਸਾਈਆਂ ਨੂੰ ਕਲਮ ਦੀ ਮਾਰ ਨਾਲ ਖਤਮ ਕਰਨ ਦੇ ਦਾਅਵੇਦਾਰ ਸਨ

# ਸੰਤ ਭਿੰਡਰਾਂ ਵਾਲਿਆਂ ਦੀ ਆਖਰੀ ਇੰਟਰਵਿਊ
# 3 ਜੂਨ 1984

ਅੱਜ ਬਾਕੀ ਪੱਤਰਕਾਰ ਸਾਥੀਆਂ ਨਾਲ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਗਏ।ਕਰਫਿਊ ਵਿੱਚ ਸਵੇਰੇ **9** ਵਜੇ ਤੋਂ **11** ਵਜੇ ਤੱਕ ਢਿੱਲ ਦਿੱਤੀ ਗਈ ਸ।ਅੱਜ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਸ਼ਹੀਦੀ ਗੁਰਪੁਰਬ ਸੀ,ਪਰ ਦਹਿਸ਼ਤ ਅਤੇ ਕਰਫਿਊ'ਚ ਦਿੱਤੀ ਗਈ ਢਿੱਲ ਬਾਰੇ ਬਹੁਤ ਲੋਕਾ ਨੂੰ ਪਤਾ ਨਾ ਹੋਣ ਕਰਕੇ ਬਹੁਤ ਹੀ ਘੱਟ ਸੰਗਤਾਂ ਸ੍ਰੀ ਦਰਬਾਰ ਸਾਹਿਬ ਆਈਆਂ।ਅਸੀਂ ਸੰਤ ਲੋਗੋਂਵਾਲ ਅਤੇ ਸ:ਟੌਹੜਾ ਨੂੰ ਮਿਲੇ।ਉਨ੍ਹਾਂ ਕਿਹਾ ਕਿ ਸ੍ਰੀ ਦਰਬਾਰ ਸਾਹਿਬ ਤੇ ਪਹਿਲੀ ਜੂਨ ਨੂੰ ਲੱਗੀਆਂ ਗੋਲੀਆਂ ਦੇ ਨਿਸ਼ਾਨ ਸੰਭਾਲ ਕੇ ਰੱਖੇ ਜਾਣਗੇ ਕਿਉਂ ਕਿ ਇਹ ਇਹ ਇਤਿਹਾਸ ਦਾ ਹਿੱਸਾ ਹਨ ਸ:ਟੌਹੜਾ ਨੇ ਕਿਹਾ ਹਰ ਸਿੱਖ ਇਨ੍ਹਾਂ ਗੋਲੀਆਂ ਦਾ ਬਦਲਾ ਲਏਗਾ।ਸੰਤ ਜੀ ਨੇ ਇੰਦਰਾ ਗਾਂਧੀ ਵੱਲੋਂ ਮੋਰਚਾ ਵਾਪਸ ਲੈਣ ਲਈ ਕੀਤੀ ਗਈ ਅਪੀਲ ਰੱਦ ਕਰ ਦਿੱਤੀ।ਅੱਜ ਕੰਪਲੈਕਸ ਦੇ ਸਾਰੇ ਟੈਲੀਫੋਨ ਡੈੱਡ ਪਏ ਸਨ ਸ਼ਾਇਦ ਕੱਟ ਦਿਤੇ ਗਏ ਸਨ ।

ਇਧਰੋਂ ਵਿਹਲੇ ਹੋ ਕਿ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸੰਤ ਭਿੰਡਰਾਂਵਾਲਿਆਂ ਵੱਲ ਗਏ ।ਉਨ੍ਹਾ ਵਿੱਚ ਪਹਿਲਾ ਵਾਲੀ ਠਾਠ-ਬਾਠ ਨਹੀਂ ਸੀ,ਉਦਾਸ ਸਨ ।ਕਮਰੇ ਵਿੱਚ ਇਕ ਸਨਾਟਾ ਛਾਇਆ ਹੋਇਆ ਸੀ।ਸੰਤ ਜੀ ਨੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆ ਬਿਆਨ ਦਿੱਤਾ ਕਿ ਸਾਨੂੰ ਭਰੋਸੇ ਯੋਗ ਵਸੀਲਿਆਂ ਤੋਂ ਖਬਰ ਮਿਲੀ ਹੈ ਕਿ ਸਰਕਾਰ ਕੱਲ੍ਹ ਚਾਰ ਜੂਨ ਨੂੰ ਸਾਨੂੰ ਹਥਿਆਰ ਜਮ੍ਹਾਂ ਕਰਾਉਣ ਲਈ **24** ਘੰਟੇ ਦਾ ਨੋਟਿਸ ਦੇਵੇਗੀ ਅਤੇ **5** ਜੂਨ ਨੂੰ ਅੰਮ੍ਰਿਤਸਰ,ਗੁਰਦਾਸਪੁਰ,ਫਿਰੋਜਪੁਰ ਦੇ ਸਾਰੇ ਗੁਰਦੁਆਰਿਆਂ ਤੇ ਹਮਲਾ ਕਰੇਗੀ।ਸੰਤ ਜੀ ਨੇ ਸਿੰਘਾਂ ਨੂੰ ਅਪੀਲ ਕੀਤੀ ਕਿ ਆਪਣੇ ਹਥਿਆਰ ਨਹੀਂ ਦੇਣੇ ।ਇਸ ਉਪਰੰਤ ਅਸੀਂ ਸ੍ਰੀ ਦਰਬਾਰ ਸਾਹਿਬ ਦੀਆਂ ਦੀਵਾਰਾਂ ਅਤੇ ਸਨਿਹਰੀ ਗੁੰਬੰਦ ਤੇ ਲਗੀਆਂ ਗੋਲੀਆਂ ਦੇ ਨਿਸ਼ਾਨ ਦੇਖੇ ਕਈ ਥਾਂਵਾਂ ਤੇ ਇਨ੍ਹਾਂ ਨਿਸ਼ਾਨਾ ਦੁਆਲੇ ਲਾਲ ਰੰਗ ਨਾਲ ਗੋਲ ਦਾਇਰੇ ਲਾ ਕੇ ਇੱਕ ਜੂਨ **1984** ਲਿਖ ਦਿੱਤਾ ਗਿਆ ਸੀ ।

ਮੈਨੂੰ ਇੱਕ ਪੱਤਰਕਾਰ ਨੇ ਦੱਸਿਆ ਕਿ ਤੂੰ ਇੱਕ ਕੰਮ ਕਰ ਦਿੱਲੀ ਤੋਂ ਦੋ ਪੱਤਰਕਾਰ ਆਏ ਨੇ ਜੋ ਸਾਡੇ ਹੀ ਵਿਸ਼ੇਸ਼ ਪ੍ਰਤੀਨਿਧ ਨੇ ਸ੍ਰੀ ਡੀ.ਆਰ.ਅਹੂਜਾ ਤੋਂ ਖੱਤ ਲੈ ਕਿ ਆਏ ਤੂੰ ਦੋਵਾਂ ਨੂੰ ਸੰਤਾਂ ਨਾਲ ਮਿਲਾ ਦੇ ਅਤੇ ਪਹਿਲੀ ਜੂਨ ਦੀਆਂ ਲੱਗੀਆਂ ਗੋਲੀਆਂ ਦੇ ਨਿਸ਼ਾਨ ਵੀ ਦਿਖਾ ਦੇਹ।ਮੈਂ ਕਿਹਾ ਕਿ ਉਨ੍ਹਾਂ ਨੂੰ ਮੇਰੇ ਕੋਲ ਭੇਜ ਦਿਓ।ਮੈਂ ਹਾਲੇ ਤਿਆਰ ਹੀ ਹੋ ਰਿਹਾ ਸਾਂ ਕਿ ਟਾਈਮਜ ਆਫ ਇੰਡੀਆ ਦੇ ਸੁਭਾਸ ਕਿਰਪੇਕਰ ਅਤੇ ਲੰਡਨ ਗਾਰਡੀਅਨ ਦੇ ਸ੍ਰੀ ਅਜੈ ਬੋਸ ਮੇਰੇ ਘਰ ਹੀ ਆ ਗਏ (ਸੁਭਾਸ਼ ਦਾ ਕਹਿਣਾ ਗਲਤ ਹੈ ਕਿ ਉਹ ਸੰਤ ਭਿੰਡਰਾਂਵਾਲਿਆਂ ਨੂੰ ਮਿਲਣ ਵਾਲਾ ਆਖਰੀ ਪੱਤਰਕਾਰ ਹੈ) ਇਨ੍ਹਾਂ ਦੋਨਾਂ ਨੂੰ ਨਾਲ ਲੈ ਕੇ ਮੈਂ ਸ੍ਰੀ ਦਰਬਾਰ ਸਾਹਿਬ ਗਿਆ ਪਹਿਲਾਂ ਉਨ੍ਹਾਂ ਨੂੰ ਦਰਸ਼ਨੀ ਡਿਉੜੀ ਅਤੇ ਸ੍ਰੀ ਹਰਿਮੰਦਰ ਸਾਹਿਬ ਲੱਗੇ ਗੋਲੀਆਂ ਦੇ ਨਿਸ਼ਾਨ ਦਿਖਾਏ।ਉਨ੍ਹਾਂ ਫੋਟੋ ਖਿਚੇ ਕਈ ਸਰਧਾਲੂਆਂ ਤੋਂ ਪਹਿਲੀ ਤਾਰੀਖ ਦੇ ਹਮਲੇ ਦਾ ਪ੍ਰਤੀਕ੍ਰਮ ਪੁੱਛਿਆ ਫਿਰ ਸ੍ਰੀ ਅਕਾਲ ਤਖਤ ਸਾਹਿਬ ਗਏ ।ਪੌੜੀਆਂ ਚੜਨ ਵੇਲੇ ਭਿੰਡਰਾਂਵਾਲਿਆਂ ਦੇ ਖੜੇ ਪਹਿਰੇਦਾਰਾਂ ਨੇ ਸਾਡੀ ਸਭ ਦੀ ਬੁਰੀ ਤਰਾਂ ਤਲਾਸ਼ੀ ਲਈ ਮੇਰੀ ਪੱਗ ਵੀ ਵੇਖੀ ਕਿ ਇਥੇ ਕੁਝ ਲੁਕਾਇਆ ਤਾਂ ਨਹੀ ਬਿਲਕੁਲ ਉਸੇ ਤਰਾਂ ਜਿਵੇਂ ਸੀ.ਆਰ.ਪੀ ਅੱਜ ਕੱਲ੍ਹ ਸਿੱਖਾਂ ਦੀ ਤਲਾਸ਼ੀ ਲੈ ਕੇ ਉਨ੍ਹਾਂ ਨੂੰ ਪ੍ਰੇਸ਼ਾਨ ਕਰਦੀ ਹੈ,ਕੈਮਰੇ ਖਲਵਾ ਕੇ ਵੇਖੇ ।ਮੈਨੂੰ ਇਕ ਪੱਤਰਕਾਰ ਸਾਥੀ ਮਹਿੰਦਰ ਸਿੰਘ ਦੀ ਗੱਲ ਯਾਦ ਆਈ ।ਉਸ ਨੇ ਕਿਸੇ ਨੂੰ ਕਿਹਾ ਸੀ ਦਰਬਾਰ ਸਾਹਿਬ ਦੇ ਬਾਹਰ ਇੰਦਰਾ ਦੀ ਸੀ.ਆਰ.ਪੀ ਖੜ੍ਹੀ ਹੈ ਅਤੇ ਅੰਦਰ ਭਿੰਡਰਾਂਵਾਲੇ ਦੀ ਦੋਵੇਂ ਸੰਗਤਾਂ ਨੂੰ ਪ੍ਰੇਸ਼ਾਨ ਕਰਦੇ ਹੈ।ਮਹਿੰਦਰ ਸਿੰਘ ਸੰਤਾਂ ਨੂੰ ਇਹ ਗੱਲ ਦੱਸ ਵੀ ਆਇਆ ਸੀ ਤੇ ਕਿਹਾ ਸੀ ਕਿ ਆਪਣੇ ਬੰਦਿਆ ਨੂੰ ਕਹੋ ਜ਼ਰਾ ਆਪਣਾ ਰੱਵਈਆਂ ਠੀਕ ਕਰਨ।

ਸ੍ਰੀ ਅਕਾਲ ਤਖਤ ਸਾਹਿਬ ਉਪਰ ਗਏ ਸੰਤ ਜੀ **20-25** ਸਿੰਘਾਂ ਨੂੰ ਭਾ ਦੇ ਰਹੇ ਸਨ ਅਤੇ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਰੋਕਣ ਲਈ ਉਨ੍ਹਾਂ ਪ੍ਰੇਰਨਾ ਦੇ ਰਹੇ ਸਨ ।ਇਤਨੀ ਦੇਰ ਨੂੰ ਹਰਿਮਿੰਦਰ ਸਿੰਘ ਸੰਧੂ ਆਲ ਇੰਡੀ ਸਿੱਖ ਸਟੂਡੈਂਟ ਫਡਰੇਸ਼ਨ ਦਾ ਜਰਨਲ ਸਕੱਤਰ ਸੀ (ਉਹ ਜਨਵਰੀ **19** ਵਿੱਚ ਖਾੜਕੂਆਂ ਹੱਥੋਂ ਆਪਣੇ ਹੀ ਘਰ ਮਾਰਿਆ ਗਿਆ ਸੀ) ਆ ਗਿਆ ਪੱਤਰਕਾਰ ਉਸ ਦੀ ਇੰਟਰਵਿਊ ਲੈਣ ਲੱਗੇ ।ਸੰਧੂ ਨੇ ਪੰਜਾਬ ਵਿੱਚ ਫ਼ੌਜ ਭੇ ਦੀ ਨਿਖੇਧੀ ਕੀਤੀ ਇੱਕ ਸਵਾਲ ਦੇ ਜਵਾਬ ਵਿੱਚ ਉਸ ਨੇ ਕਿਹਾ ਕਿ ਜੇ ਦੋਹਾਂ ਸੰਤਾਂ ਦੀ ਨਿਜੀ ਤੌਰ ਤੇ ਏਕਤਾ ਨਹੀਂ ਹੋ ਸਕਦੀ ਤਾਂ ਪੰਥ ਦੇ ਭਲੇ ਲ ਮਾਨਸਿਕਤਾ ਏਕਤਾ ਤਾਂ ਹੋ ਸਕਦੀ ਹੈ?ਅੱਜ ਤੋਂ ਪਹਿਲਾਂ ਉਹ ਸ਼੍ਰੋਮਣੀ ਅਕਾ ਦਲ ਦੇ ਲੀਡਰਾਂ ਦੀ ਵਿਸ਼ੇਸ਼ ਕਰਕੇ ਸੰਤ ਲੋਗੋਂਵਾਲ ਦੀ ਬੁਰੀ ਤਰ੍ਹਾਂ ਨੁਕਤਾਚੀ ਕਰਦਾ ਰਿਹਾ ਸੀ ਅੱਜ ਉਸ ਦੇ ਰੱਵੀਈਏ ਹੈਰਾਨਕੁੰਨ ਤਬਦੀਲੀ ਸੀ।

ਪੱਤਰਕਾਰ ਫਿਰ ਸੰਤ ਭਿੰਡਰਾਂਵਾਲਿਆਂ ਨੂੰ ਮਿਲੇ।ਸੰਧੂ ਨੇ ਦੋ ਭਾਸ਼ੀਏ ਦਾ ਕ ਕੀਤਾ ।ਸਵਾਲ ਜਵਾਬ ਇਸ ਤਰ੍ਹਾਂ ਸਨ-:

ਪੰਜਾਬ ਵਿੱਚ ਫ਼ੌਜ ਭੇਜਣ ਬਾਰੇ ਤੁਹਾਡਾ ਪ੍ਰਤੀ ਕ੍ਰਮ?

ਇਹ ਸਿੱਖਾਂ ਨੂੰ ਦਬਾਉਣ ਲਈ ਭੇਜੀ ਗਈ ਹੈ ।

ਸੀ.ਆਰ.ਪੀ ਫੌਜ ਵਿੱਚ ਕੋਈ ਫਰਕ ?

ਕੋਈ ਫਰਕ ਨਹੀ ਸਿਰਫ ਨਾਂ ਦਾ ਹੀ ਫਰਕ ਹੈ ਸੀ.ਆਰ.ਪੀ ਵੀ ਸਿੱਖਾਂ ਨੂੰ ਦ ਰਹੀ ਹੈ ਇਹ ਵੀ ਦਬਾਉਣਗੇ ।

ਸ੍ਰੀ ਦਰਬਾਰ ਸਾਹਿਬ ਤੇ ਪਹਿਲੀ ਜੂਨ ਨੂੰ ਲੱਗੀਆਂ ਗੋਲੀਆ ਦੇ ਨਿਸ਼ਾਨ ਵ ਹਨਕੀ ਹੁਣ ਇਸ ਦੀ ਪ੍ਰਤੀ ਕਿਰਿਆ ਹੋਏਗੀ ?

ਸਿੱਖ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਬਿਲਕੁਲ ਨਹੀਂ ਸਹਾਰ ਸਕਦੇ ,ਇ ਦੀ ਪ੍ਰਤੀਕਿਰਿਆ ਜ਼ਰੂਰ ਹੋਏਗੀ ।

ਕੀ ਹੁਣ ਸਿੱਖ ਭਾਰਤ ਵਿੱਚ ਰਹਿ ਸਕਦੇ ਹਨ ?

ਬਰਾਬਰ ਦੇ ਸ਼ਹਿਰੀ ਬਣ ਕੇ ਹੀ ਰਹਿ ਸਕਦੇ ਹਨ ।

ਕੀ ਸਿੱਖ ਭਾਰਤ ਨਾਲ ਰਹਿ ਸਕਦੇ ਹਨ ?

ਸੱਚੀ ਗੱਲ ਹੈ ਕਿ ਹੁਣ ਰਹਿਣਾ ਔਖਾ ਹੈ।

ਕੀ ਤੁਸੀ ਅਕਾਲੀ ਲੀਡਰਸ਼ਿਪ ਤੋਂ ਸੰਤੁਸ਼ਟ ਹੋ ?

ਇਸ ਬਾਰੇ ਕੁਝ ਨਹੀ ਕਹਿਣਾ ।

ਰੱਬ ਨਾਂ ਕਰੇ ਜੇ ਤੁਹਾਡੀ ਮੌਤ ਹੋ ਜਾਏ ਤਾਂ ਤੁਹਾਡਾ ਉਤਰਾਅਧਿਕਾਰੀ ਕੌ ਹੋਏਗਾ ?

ਸਾਡੇ ਵਿੱਚ ਵੋਟਾਂ ਦਾ ਰਿਵਾਜ਼ ਨਹੀਂ ਹੈ ਜੋ ਵਿਅਕਤੀ ਯੋਗ ਹੋਏਗਾ ਜਥੇ ਵ ਉਸ ਨੂੰ ਚੁਣ ਲੈਣਗੇ ।

ਕੀ ਤੁਸੀ ਵਿਦੇਸ਼ਾਂ ਤੋਂ ਆਪਣੇ ਮਿਸ਼ਨ ਦੀ ਪ੍ਰਾਪਤੀ ਲਈ ਮਦਦ ਲਓਗੇ ?

ਸਿੱਖਾਂ ਦੇ ਹੱਕਾਂ ਲਈ ਜੇ ਕੋਈ ਦੇਸ਼ ਮਦਦ ਦਏਗਾ ਤਾਂ ਜਰੂਰ ਲਵਾਂਗੇ ।

ਇੱਕ ਸਵਾਲ ਦੇ ਜਵਾਬ ਵਿੱਚ ਸੰਤ ਜੀ ਨੇ ਕਿਹਾ ਕਿ ਪਹਿਲੀ ਜੂਨ ਨੂੰ ਉ ਦੇ ਕਿਸੇ ਮੈਂਬਰ ਨੇ ਗੋਲੀ ਨਹੀਂ ਚਲਾਈ।ਕੀ ਤੁਸੀਂ ਸਿੰਘ ਸਾਹਿਬਾਨ ਦੇ ਕ ਦੇ ਆਦੇਸ਼ ਨਾਲ ਸਹਿਮਤ ਹੋ ਕਿ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਤੇ ਹਮ ਕਰ ਦਿੱਤਾ ਹੈ ,ਦੁਸ਼ਟਾਂ ਦਾ ਨਾਸ਼ ਕਰ ਦਿਓ?

ਪੂਰੀ ਤਰ੍ਹਾਂ ।

ਇਕ ਹੋਰ ਸਵਾਲ ਦੇ ਜਵਾਬ ਵਿੱਚ ਉਨ੍ਹਾਂ ਕਹਾ ਕਿ ਸਿੱਖ ਭਾਰਤ ਵਿੱਚ ਗੁਲਾ ਹਨ,ਅਸੀਂ ਗੁਲਾਮੀ ਦੀਆਂ ਜੰਜ਼ੀਰਾਂ ਕੱਟਣੀਆਂ ਹਨ ।

ੴ  ੴ  ੴ  ੴ  ੴ  ੴ

ਉਸ ਸਮੇ ਸੰਤ ਜੀ ਪਾਸ ਭਾਈ ਅਮਰੀਕ ਸਿੰਘ ,ਭਾਈ ਰਛਪਾਲ ਸਿੰਘ ,ਜਰਨਲ ਸ਼ੁਬੇਗ ਸਿੰਘ ਤੇ ਗਿਆਨੀ ਪੂਰਨ ਸਿੰਘ ਵੀ ਬੈਠੇ ਸਨ ।ਸੰਤ ਜੀ ਨੇ ਜਰਨਲ ਸ਼ੁਬੇਗ ਸਿੰਘ ਦੀ ਪੱਤਰਕਾਰਾਂ ਨਾਲ ਜਾਣ-ਪਛਾਣ ਕਰਾਈ ਤੇ ਦੱਸਿਆਂ,ਇਨ੍ਹਾਂ ਨੇ ਮੁਕਤੀ ਬਾਹਨੀ ਫ਼ੌਜ ਬਣਾਈ ਸੀ ਅਤੇ ਬੰਗਲਾ ਦੇਸ਼ ਅਜ਼ਾਦ ਕਰਵਾਇਆ ਸੀ । ਪੱਤਰਕਾਰਾਂ ਨੇ ਜਰਨਲ ਸਾਹਿਬ ਤੋਂ ਵੀ ਕਈ ਸਵਾਲ ਪੁੱਛੇ ਜਰਨਲ ਸ਼ੁਬੇਗ ਸਿੰਘ ਨੇ ਕਿਹਾ ਜੇਕਰ ਜਰਨਲ ਸਪੈਰੋ ਕਾਂਗਰਸ ਵਿੱਚ ਸ਼ਾਮਿਲ ਹੋ ਸਕਦਾ ਹੈ ਤਾਂ ਮੈਂ ਸ਼੍ਰੋਮਣੀ ਅਕਾਲੀ ਦਲ ਵਿੱਚ ਸ਼ਾਮਿਲ ਕਿਉਂ ਨਹੀਂ ਹੋ ਸਕਦਾ।ਉਨ੍ਹਾਂ ਨੇ ਕਿਹਾ ਕਿ ਆਪਣੇ ਦੇਸ਼ ਲਈ ਅਨੇਕਾਂ ਲੜਾਈਆਂ ਲੜੇ ਹਨ,ਅਤੇ ਹੁਣ ਆਪਣੇ ਧਰਮ ਤੇ ਧਾਰਮਿਕ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਪਵਿੱਤਰਤਾ ਲਈ ਜਾਨ ਵਾਰ ਦੇਣਗੇ।( ਜੋ ਉਨ੍ਹਾਂ ਨੇ ਸਚਮੁੱਚ ਹੀ ਵਾਰ ਦਿੱਤੀ)।

ਇਤਨੇ ਨੂੰ ਕੁਝ ਸਿੰਘ ਲਾਗਲੀਆਂ ਉਚੀਆਂ ਇਮਾਰਤਾਂ ਤੇ ਪੁਜ਼ੀਸ਼ਨਾਂ ਲੈ ਕੇ ਬੈਠੇ ਫ਼ੌਜੀਆਂ ਨੂੰ ਦੂਰ ਬੀਨ ਨਾਲ ਦੇਖਣ ਲੱਗੇ।ਜਰਨਲ ਸਸ਼ਬੇਗ ਸਿੰਘ ਉਨ੍ਹਾਂ ਤੋਂ ਦੂਰਬੀਨ ਲੈ ਕਿ ਆਪ ਦੇਖਣ ਲੱਗੇ ਅਸੀਂ ਵਾਪਸ ਆ ਗਏ।ਉਦੋਂ ਅਸੀਂ ਸੁਪਨੇ ਵਿੱਚ ਵੀ ਨਹੀਂ ਸੀ ਸੋਚਿਆ ਕਿ ਸੰਤ ਜੀ ਨਾਲ ਸਾਡੀ ਆਖਰੀ ਮੁਲਾਕਾਤ ਹੈ।। ਘਰ ਕੇ ਖਬਰਾਂ ਸੁਣੀਆਂ ਕਿ ਸਾਰੇ ਪੰਜਾਬ ਵਿੱਚ **36** ਘੰਟੇ ਲਈ ਕਰਫਿਓ **9** ਵਜੇ ਲੱਗ ਰਿਹਾ ਹੈ ਇਸ ਦੌਰਾਨ ਪੰਜਾਬ ਵਿੱਚ ਹਰ ਤਰਾਂ ਦੀਆਂ ਗੱਡੀਆਂ,ਬੱਸਾਂ,ਇਥੋਂ ਤੱਕ ਕਿ ਬੈਲ ਗੱਡੀਆਂ,ਸਾਈਕਲਾਂ ਦੇ ਚੱਲਣ ਤੇ ਵੀ ਪਾਬੰਦੀ ਲਗਾ ਦਿੱਤੀ ਗਈ ।ਗਵਰਨਰ ਦੇ ਸਲਾਹਕਾਰ ਡਾ:ਸਿੱਧੂ ਨੂੰ ਕੇਂਦਰ ਵਿੱਚ ਵਾਪਸ ਭੇਜ ਦਿੱਤਾ ਗਿਆ ਅਤੇ ਲੈਫਟੀਨੈਂਟ ਜਰਨਲ ਰਣਜੀਤ ਦਿਆਲ ਨੇ ਗਵਰਨਰ ਪੰਜਾਬ ਦੇ ਸੁਰੱਖਿਆ ਸਲਾਹਕਾਰ ਵਜੋਂ ਚਾਰਜ ਸੰਭਾਲ ਲਿਆ।ਅਖਬਾਰਾਂ ਤੇ ਸੈਂਸਰ ਲਗਾ ਦਿੱਤੀ ਗਈ ਅਤੇ ਫ਼ੌਜੀ,ਨੀਮ ਫ਼ੌਜੀ ਫੋਰਸਾਂ ਤੇ ਕੁਝ ਵੀ ਛਾਪਣ ਤੇ ਪਾਬੰਦੀ ਲਗਾ ਦਿੱਤੀ ਗਈ ।ਕਰਫਿਊ ਕਾਰਨ ਅਗਲੇ ਦਿਨ ਅਖਬਾਰਾਂ ਨਹੀਂ ਆਉਣੀਆਂ ਸਨ ।ਇਸ ਤੋਂ ਜਾਪਣ ਲੱਗਾ ਕਿ ਅੱਜ ਸ੍ਰੀ ਦਰਬਾਰ ਸਾਹਿਬ ਤੇ ਹਮਲਾ ਹੋਵੇਗਾ ।

**4** ਜੂਨ **1984** ਸਵੇਰੇ-ਸਵੇਰੇ ਉਠੇ ਤਾਂ ਦੂਰੋਂ ਗੋਲੀਆਂ ਚੱਲਣ ਦੀ ਅਵਾਜ਼ ਆ ਰਹੀ ਸੀ।ਸਾਫ ਜਾਪਦਾ ਸੀ ਕਿ ਕੰਪਲੈਕਸ ਜੋ ਇਥੋਂ **2-3** ਕਿਲੋਮੀਟਰ ਦੂਰ ਸੀ ਵੱਲੋਂ ਇਹ ਅਵਾਜ਼ ਆ ਰਹੀ ਸੀ।ਕਈ ਘੰਟੇ ਇਹ ਅਵਾਜ਼ ਆਉਂਦੀ ਰਹੀ।ਫਿਰ ਦਿਨ ਦੇ ਰੌਲੇ ਵਿੱਚ ਗੁਆਚ ਗਈ।ਟੈਲੀਫੋਨ ਰਾਤ ਦੇ ਕੱਟੇ ਜਾ ਚੁੱਕੇ ਸਨ ਕਰਫਿਊ ਲੱਗਾ ਹੋਇਆ ਸੀ ਅਖਬਾਰ ਬੰਦ ਸੀ ਇਸ ਲਈ ਕਿਸੇ ਨੂੰ ਕੁਝ ਨਹੀਂ ਪਤਾ ਸੀ ਕਿ ਕੀ ਹੋ ਰਿਹਾ ਹੈ?ਦਿਨੇ ਰੇਡੀਓ ਨੇ ਖ਼ਬਰ ਦਿੱਤੀ,ਦਰਬਾਰ ਸਾਹਿਬ ਦੇ ਅੰਦਰੋਂ ਅਤਿਵਾਦੀਆਂ ਨੇ ਸਕਿਉਰਟੀ ਫੋਰਸਾਂ ਤੇ ਗੋਲੀ ਚਲਾਈ ਜਿਸ ਦੇ ਜਵਾਬ ਵਿੱਚ ਉਨ੍ਹਾਂ ਨੇ ਆਤਮ ਰੱਖਿਆਂ ਲਈ ਗੋਲੀ ਚਲਾਈ।ਇਧਰੋਂ-ਉਧਰੋਂ ਖ਼ਬਰ ਸੁਣੀ ਕਿ ਫ਼ੌਜ ਨੇ ਲਾਊਡ ਸਪੀਕਰ ਵਾਰ-ਵਾਰ ਖਾੜਕੂਆਂ ਨੂੰ ਨੋਟਿਸ ਦਿੱਤਾ ਕਿ ਆਤਮ ਸਮਰਪਣ ਕਰ ਦੇਣ ਪਰ ਉਨ੍ਹਾਂ ਨਹੀਂ ਕੀਤਾ ਅਤੇ ਫ਼ੌਜ ਦਾ ਡਟ ਕੇ ਮੁਕਾਬਲਾ ਕਰ ਰਹੇ ਹਨ।ਪਤਾ ਲੱਗਾ ਕਿ ਫ਼ੌਜ ਨੇ ਪਿਛਲੀ ਰਾਤ ਹੀ ਕੰਪਲੈਕਸ ਨੂੰ ਚਾਰੇ ਪਾਸੇ ਘੇਰਾ ਪਾ ਲਿਆ ਸੀ ਅਤੇ ਅੱਜ ਤੜਕੇ **4-50** ਵਜੇ ਅਚਾਨਕ ਫਾਇਰਿੰਗ ਸ਼ੁਰੂ ਕਰ ਦਿੱਤੀ ਗਈ।

**5** ਜੂਨ **1984** ਨੂੰ ਸਾਰੇ ਪੰਜਾਬ ਵਿੱਚ ਕਰਫਿਊ ਰਾਤ ਦੇ ਨੌਂ ਵਜੇ ਤੱਕ ਵਧਾ ਦਿੱਤਾ ਗਿਆ ਗੱਡੀਆਂ ਆਦਿ ਤੇ ਚੱਲਣ ਤੇ ਪਾਬੰਦੀ ਵੀ ਵਧਾ ਦਿੱਤੀ ਗਈ।ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਸ਼ਹੀਦੀ ਪੁਰਬ ਮਨਾਉਣ ਲਈ ਲਗਭਗ **1000** ਸਿੰਘਾਂ ਦਾ ਜਥਾ ਪਾਕਿਸਤਾਨ ਗਿਆ ਹੋਇਆ ਸੀ ਉਸ ਨੇ ਕੱਲ ਮੁੜਨਾ ਸੀ ।ਰੇਡੀਓ ਨੇ ਖ਼ਬਰ ਦਿੱਤੀ ਹੈ ਇਸ ਜਥੇ ਨੂੰ ਦੋ ਦਿਨ ਹੋਰ ਰੋਕਣ ਲਈ ਪਾਕਿਸਤਾਨ ਸਰਕਾਰ ਨੂੰ ਬੇਨਤੀ ਕੀਤੀ ਗਈ ਹੈ ।

ਰਾਤ ਨੂੰ ਗੋਲੀਆਂ ਚੱਲਣ ਦੀ ਅਵਾਜ਼ ਬੜੇ ਜ਼ੋਰ-ਜ਼ੋਰ ਦੀ ਆਉਣ ਲੱਗੀ ਅਤੇ **9** ਵਜੇ ਦੇ ਕਰੀਬ ਸਾਰੇ ਸ਼ਹਿਰ ਦੀ ਬਿਜਲੀ ਕੱਟ ਦਿੱਤੀ ਗਈ ਬੜੀ ਭਿਆਨਕ ਰਾਤ ਸੀ ਨੀਂਦ ਨਹੀ ਸੀ ਆ ਰਹੀ।ਦਰਬਾਰ ਸਾਹਿਬ ਇਥੋਂ **2-3** ਕਿਲੋਮੀਟਰ ਹੋਏਗਾ ਪਰ ਫਿਰ ਵੀ ਤੋਪਾਂ ਦੀ ਅਵਾਜ਼ ਬੜੇ ਜ਼ੋਰ ਨਾਲ ਆ ਰਹੀ ਸੀ ਕਈ ਵਾਰੀ ਚੰਗਿਆੜੇ ਜਾਂ ਅੱਗ ਦੇ ਗੋਲੇ ਵੀ ਦਿਖਾਈ ਦੇ ਰਹੇ ਸਨ।ਅਸੀਂ ਕਈ ਵਾਰੀ ਡਰਦੇ-ਡਰਦੇ ਕੋਠੇ ਦੀ ਛੱਤ ਤੇ ਚੜੇ ਇਹ ਅੰਗਾਰੇ ਦੇਖਣ ਲਈ ।ਤੋਪਾਂ ਐਮ.ਐਮ.ਜੀ ਅਤੇ ਐਲ.ਐਮ.ਜੀ ਦੀ ਅਵਾਜ਼ ਸਾਫ ਸੁਣਾਈ ਦੇ ਰਹੀ ਸੀ । ਫ਼ੌਜ ਵੱਲੋਂ ਬੜੀ ਤੇਜ ਲਾਈਟ ਦੇ ਗੋਲੇ ਵਾਰ-ਵਾਰ ਛੱਡੇ ਜਾ ਰਹੇ ਸਨ।ਪਿਛੋਂ ਇੱਕ ਦਮ ਤੋਪਾਂ ਐਮ.ਐਮ.ਜੀ ਅਤੇ ਐਲ.ਐਮ.ਜੀ ਚੱਲਣ ਦੀ ਅਵਾਜ਼ ਆਉਂਦੀ। ਰੌਸ਼ਨੀ ਦੇ ਇਹ ਗੋਲੇ ਸ਼ਾਇਦ ਫ਼ੌਜੀਆਂ ਨੂੰ ਠੀਕ ਨਿਸ਼ਾਨਾ ਲਗਾਉਣ ਲਈ ਸੇਧ ਦੇਣ ਵਾਸਤੇ ਛੱਡੇ ਗਏ ਸਨ।ਲਗਭਗ ਸਾਰੀ ਰਾਤ ਸਾਹਮਣੇ ਸੜਕ ਤੇ ਫ਼ੌਜੀ ਗੱਡੀਆਂ ਦੀ ਆਵਾਜਾਈ ਲੱਗੀ ਰਹੀ।ਮਾਰੇ ਗਏ ਜਾਂ ਜ਼ਖਮੀਂ ਫੌਜੀਆਂ ਨੂੰ ਕੈਂਪ ਵਿੱਚ ਲਿਆਂਦਾ ਜਾ ਰਿਹਾ ਹੋਵੇਗਾ ।ਰੱਬ ਹੀ ਜਾਣੇ ਕੀ ਗੱਲ?

ਸਰਕਾਰੀ ਸੂਤਰਾਂ ਅਨੁਸਾਰ ਰਾਤੀਂ ਸਾਢੇ ਅੱਠ ਦੇ ਕਰੀਬ ਜਲ੍ਹਿਆਂ ਵਾਲਾ ਬਾਗ ਬੀ ਡਵੀਜ਼ਨ ਪੁਲਿਸ ਸਟੇਸ਼ਨ ਦੇ ਸਾਹਮਣੇ ਅਜੀਤ ਨਗਰ ਪਾਣੀ ਦੀ ਟੈਂਕੀ ਲਾਗਿਓਂ ਕੰਪਲੈਕਸ ਤੇ ਗੋਲੇ ਸੁੱਟੇ ਗਏ ਗੁਰੂ ਰਾਮਦਾਸ ਸਰਾਂ ਦੇ ਪਿਛਲੇ ਪਾਸੇ ਵਾਲੀ ਵੱਡੀ ਟੈਂਕੀ ਜਿਥੇ ਸਿੰਘਾਂ ਦੇ ਮੋਰਚੇ ਸਨ ਰਾਤੀਂ **9** ਵਜੇ ਦੇ ਕਰੀਬ ਤੋੜ ਦਿੱਤੀ ਗਈ ਸੀ ਤੇ ਸਰਾਂ ਵਿੱਚ ਪਾਣੀ ਹੀ ਪਾਣੀ ਸੀ ।

ਕੋਈ ਦਸ ਵਜੇ ਦੇ ਕਰੀਬ ਕਮਾਓਂ,ਗਰਨੇਡੀਅਰ ਅਤੇ ਮਦਰਾਸ ਰੈਜਮੈਂਟਾਂ ਨੇ ਤੋਪਾਂ ਟੈਂਕਾਂ ਨਾਲ ਲੈਸ ਹੋ ਕਿ ਸਰਾਂ ਵਾਲੇ ਪਾਸਿਓਂ ਕੰਪਲੈਕਸ ਵਿੱਚ ਦਾਖਲ ਹੋ ਕਿ ਸਾਂਝਾ ਜ਼ੋਰਦਾਰ ਹਮਲਾ ਕੀਤਾ ਅਤੇ ਅੱਧੀ ਰਾਤ ਤੱਕ ਦੋਨੋਂ ਸਰਾਂਵਾਂ ,ਸਮੁੰਦਰੀ ਹਾਲ ,ਲੰਗਰ ਸ੍ਰੀ ਗੁਰੂ ਰਾਮਦਾਸ ਅਤੇ ਮੰਜੀ ਸਾਹਿਬ ਤੇ ਪੂਰੀ ਤਰਾਂ ਕਬਜ਼ਾ ਕਰ ਲਿਆ।ਇੱਧਰ ਜਿਤਨੇ ਵੀ ਅਕਾਲੀ ਲੀਡਰ,ਆਕਾਲੀ ਵਰਕਰ,ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ ਦੇ ਮੈਂਬਰ ਅਤੇ ਯਾਤਰੀ ਜੋ ਸਰਾਂ ਵਿੱਚ ਠਹਿਰੇ ਹੋਏ ਸਨ 'ਕੈਪਚਰ ਕਰ ਲਿਆ'।

**6** ਜੂਨ ਨੂੰ ਅਸੀਂ ਪੈਦਲ ਹੀ ਸ: ਗੁਰਦੀਪ ਸਿੰਘ ਪੀ.ਟੀ.ਆਈ ਦੇ ਘਰ ਗਏ ਅੱਗੋਂ ਉਹ ਤੇ ਗਿੱਲ ਕਿਸੇ ਪੁਲਿਸ ਅਫਸਰ ਦੀ ਗੱਡੀ ਵਿੱਚ ਬੈਠ ਕੇ ਕੋਤਵਾਲੀ ਚਲੇ ਗਏ ਸਨ ।ਰਾਤ ਨੂੰ ਗਿੱਲ ਤੋਮਰ ਵੱਲ ਆਇਆ ਉਸ ਨੇ ਦੱਸਿਆ ਕਿ ਉਹ ਤੇ ਗੁਰਦੀਪ ਕੰਪਲੈਕਸ ਤੱਕ ਹੋ ਕੇ ਆਏ ਹਨ ।ਸਿੰਘਾਂ ਦੀਆਂ ਲਾਸ਼ਾਂ ਟਰੱਕ ਵਿੱਚ ਇਉਂ ਭਰੀਆਂ ਸਨ ਜਿਵੇਂ ਕਿਸੇ ਧੋਬੀ ਨੇ ਕੱਪੜੇ ਧੋ ਕੇ ਢੇਰ ਲਾ ਦਿੱਤਾ ਹੋਵੇ।ਇੱਕ ਟਰੱਕ ਵਿੱਚ **36** ਸਿੰਘਾਂ ਦੀਆਂ ਲਾਸ਼ਾਂ ਸਨ,ਸੈਂਕੜੇ ਲੋਕੀ ਮਾਰੇ ਜਾ ਚੁੱਕੇ ਸਨ ਉਸ ਨੇ ਦੱਸਿਆ ਕਿ ਗੁਰਚਰਨ ਸਿੰਘ (ਸਾਬਕਾ ਸਕੱਤਰ ਸ਼੍ਰੋਮਣੀ ਅਕਾਲੀ ਦਲ) ਅਤੇ ਸ੍ਰ ਬੱਗਾ ਸਿੰਘ ਮੈਂਬਰ ਸ਼੍ਰੋਮਣੀ ਕਮੇਟੀ ਮਾਰੇ ਗਏ ਹਨ ਅਕਾਲ ਤਖਤ ਸਾਹਿਬ ਤੋਂ ਬੜਾ ਹੀ ਸੰਘਣਾ ਧੂੰਆਂ ਨਿਕਲ ਰਿਹਾ ਸੀ।

ਗਿੱਲ ਨੇ ਦੱਸਿਆ ਕਿ ਹਾਲ ਬਜ਼ਾਰ ਵਿੱਚ ਸੜਕ ਤੇ ਸਫੈਦੀ ਨਾਲ ਹਿੰਦੂਆਂ ਨੇ ਫ਼ੌਜ ਦਾ ਸਵਾਗਤ ਕਰਨ ਲਈ ਮੋਟੇ ਅੱਖਰਾਂ ਵਿੱਚ ਇਲ ਚੋਮਣ ਟੋ ਇਨਦਿਓਨ ਅਰਮੇ (ਭਾਰਤੀ ਫੌਜ ਨੂੰ ਜੀ ਆਇਆਂ)ਲਿਖਿਆ ਸੀ।ਉਸ ਨੇ ਦੱਸਿਆ ਕਿ ਹਾਲ ਬਜ਼ਾਰ ਤੱਕ ਟੈਂਕ ਤੇ ਬਖ਼ਤਰਬੰਦ ਗੱਡੀਆਂ ਖੜੀਆਂ ਸਨ ਪਰ ਸੰਤ ਭਿੰਡਰਾਵਾਲਿਆਂ ਬਾਰੇ ਹਾਲੇ ਕੁਝ ਪਤਾ ਨਹੀਂ ਲੱਗਾ।ਗਿੱਲ ਨੇ ਦੱਸਿਆ ਕਿ ਜਨੂੰਨੀ ਹਿੰਦੂ ਬੜੀਆਂ ਖੁਸ਼ੀਆਂ ਮਨਾ ਰਹੇ ਹਨ ਫ਼ੌਜੀਆਂ ਨੂੰ ਲੱਡੂ, ਪੂਰੀਆਂ ਕੜਾਹ ਆਦਿ ਵੰਡ ਰਹੇ ਹਨ ਫ਼ੌਜੀਆਂ ਨੂੰ ਮੁਬਾਰਕਾਂ ਦੇ ਰਹੇ ਹਨ ਗਲੇ ਵਿੱਚ ਹਾਰ ਪਾ ਰਹੇ ਹਨ।ਕੰਪਲੈਕਸ ਵਿਚੋਂ ਦੋ ਫ਼ੌਜੀਆਂ ਦੀਆਂ ਲਾਸ਼ਾਂ ਆਈਆਂ ਕੁਝ ਹਿੰਦੂਆਂ ਨੇ ਉਨ੍ਹਾਂ ਦੇ ਪੈਰੀਂ ਹੱਥ ਲਗਾਇਆ।

ਉਸ ਨੇ ਦੱਸਿਆਂ ਕਿ ਖਾਸ ਕਰਕੇ ਫ਼ੌਜੀ ਕਮਾਂਡੋ ਬਹੁਤ ਮਾਰੇ ਗਏ ।

ਸਰਕਾਰੀ ਸੂਤਰਾਂ ਅਨੁਸਾਰ **5** ਅਤੇ **6** ਜੂਨ ਦੀ ਦਰਮਿਆਨੀ ਸਾਰੀ ਰਾਤ ਦੋਨੋਂ ਪਾਸਿਓਂ ਤੋਂ ਜ਼ੋਰਦਾਰ ਫਾਇਰਿੰਗ ਹੁੰਦੀ ਰਹੀ।ਤੋਪਾਂ ਟੈਂਕਾਂ ਤੇ ਨਵੀਨ ਹਥਿਆਰਾਂ ਨਾਲ ਲੈਸ ਹੋ ਕੇ ਪਿਛਲੀ ਰਾਤ ਫ਼ੌਜ ਸ੍ਰੀ ਦਰਬਾਰ ਸਾਹਿਬ ਦਾਖਲ ਹੋ ਗਈ ਸੀ।ਪ੍ਰਕਰਮਾਂ ਵਿੱਚ ਟੈਂਕ ਚਲੇ ਗਏ ਸਨ ਫ਼ੌਜ ਦਾ ਖਿਆਲ ਸੀ ਕਿ ਸੰਤ ਭਿੰਡਰਾਂਵਾਲੇ ਸੁਨਹਿਰੀ ਮੰਦਰ ਅੰਦਰ ਚਲੇ ਗਏ ਹਨ ।ਇਸ ਲਈ ਸੁਮੰਦਰੀ ਫੌਜ ਦੇ **20** ਡਾਈਵਰਜ਼(ਗੋਤਾਖੋਰ)ਵੀ ਪਾਵਨ ਸਰੋਵਰ ਵਿੱਚ ਉਤਾਰੇ ਸਨ ਜੋ ਸਾਰੇ ਹੀ ਸਿੰਘਾਂ ਨੇ ਗੋਲੀ ਨਾਲ ਉਡਾ ਦਿੱਤੇ । ਅਕਾਲ ਤਖਤ ਵੱਲ **60** ਕਮਾਂਡੋ ਭੇਜੇ ਗਏ ਸਨ ਇਨ੍ਹਾਂ ਵਿਚੋਂ ਸਿੰਘਾਂ ਨੇ ਪਹਿਲੇ ਹੀ ਹੱਲੇ ਨਾਲ **59** ਉਡਾ ਦਿੱਤੇ ਸਨ।ਇਸ ਤੇ ਗੁੱਸਾ ਖਾ ਕੇ ਹੀ ਫ਼ੌਜ ਨੇ ਤੋਪਾਂ ਟੈਂਕਾਂ ਆਦਿ ਨਾਲ ਹੀ ਸ੍ਰੀ ਅਕਾਲ ਤਖਤ ਸਾਹਿਬ ਤੇ ਜ਼ੋਰਦਾਰ ਹੱਲਾ ਕੀਤਾ ।ਇਥੇ ਬੰਬ ਵੀ ਸੁਟੇ ਗਏ, ਕਿਹਾ ਜਾਂਦਾ ਹੈ ਕਿ **6** ਜੂਨ ਸਵੇਰੇ **9-30** ਦੇ ਕਰੀਬ ਫ਼ੌਜ ਦਾ ਵਿਰੋਧ ਖ਼ਤਮ ਹੋ ਗਿਆ ਸੀ।

ਬਾਕੀ ਸਾਰੇ ਕੰਪਲੈਕਸ ਦੇ ਉਤੇ ਤਾਂ ਫ਼ੌਜ ਪਹਿਲਾਂ ਹੀ ਕਬਜ਼ਾ ਕਰ ਚੁੱਕੀ ਸੀ।

# ਜੂਨ 84 ਦੀ ਵੰਗਾਰ ਕਬੂਲੋ! ਭੱਜੋ ਨਾ!

**ਅੱਜ ਤਪਦੀ ਭੱਠੀ ਬਣ ਗਿਆ, ਮੇਰਾ ਸਗਲੇ ਵਾਲਾ ਪੈਰ।**
**ਅੱਜ ਵੈਰੀਆਂ ਕੱਢ ਵਿਖਾਲਿਆ, ਹਾਏ! ਪੰਜ ਸਦੀਆਂ ਦਾ ਵੈਰ।**

ਜਦੋਂ ਵੀ ਕੋਈ ਜੂਨ **1984** ਨਾਲ ਸਬੰਧਤ ਤੱਥਾਂ ਤੇ ਘਟਨਾਵਾਂ ਨੂੰ ਸਿੱਖ ਜਜ਼ਬਾਤਾਂ ਦੇ ਸਾਹਮਣੇ ਖੜ੍ਹਾ ਕਰੇਗਾ ਤਾਂ ਇਨ੍ਹਾਂ ਤੱਥਾਂ ਤੇ ਘਟਨਾਵਾਂ ਦੇ ਅਸਲ ਰੂਪ ਸਾਹਮਣੇ ਪ੍ਰਗਟ ਹੋ ਜਾਂਦੇ ਹਨ ਪਰ ਅਫਸੋਸ ਕਿ ਬਹੁਤੇ ਕਲਮਕਾਰ ਸਿੱਖ ਜਜ਼ਬਾਤਾਂ ਤੋਂ ਸੱਖਣੇ ਹੋਣ ਕਰਕੇ ਇਤਿਹਾਸ ਪ੍ਰਤੀ ਆਪਣੀ ਜ਼ਿੰਮੇਵਾਰੀ ਨਹੀਂ ਨਿਭਾ ਪਾਉਂਦੇ। ਸਿੱਖੀ ਦੀ ਰੂਹ ਤੋਂ ਅਣਜਾਣ ਤੇ ਓਪਰੇ ਲੋਕ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਤੇ ਉਨ੍ਹਾਂ ਦੇ ਸਾਥੀ ਜੁਝਾਰੂਆਂ ਦੇ ਕਾਰਨਾਮਿਆਂ ਦੇ ਹਾਣ ਦੇ ਨਾ ਹੋਣ ਕਰਕੇ ਖੁਦ-ਬ-ਖੁਦ ਦੂਜੇ ਪਾਸੇ ਜਾਣੀ ਭਾਰਤੀ ਸਟੇਟ ਦੇ ਹੱਕ ਵਿਚ ਭੁਗਤ ਜਾਂਦੇ ਹਨ। ਪਰ ਅਫਜ਼ਲ ਅਹਿਸਨ ਰੰਧਾਵੇ ਵਰਗੇ ਅਨੇਕਾਂ ਲੋਕਾਂ ਨੂੰ ਪਤਾ ਹੈ ਕਿ **1984** ਦੇ ਬ੍ਰਾਹਮਣੀ ਸੋਚ ਨੇ ਭਾਰਤੀ ਹਕੂਮਤੀ ਮਸ਼ੀਨਰੀ ਨੂੰ ਵਰਤਕੇ ਪੰਜ ਸਦੀਆਂ ਦਾ ਵੈਰ ਕੱਢਿਆ ਹੈ। ਇਹੋ ਜਿਹੇ ਲੋਕ ਜਾਣਦੇ ਹਨ ਕਿ ਬ੍ਰਾਹਮਣੀ ਸੋਚ ਨੇ ਉਸੇ ਪਲ ਤੋਂ ਗੁਰੂ ਨਾਨਕ ਅਤੇ ਉਨ੍ਹਾਂ ਦੀ ਵਿਚਾਰਧਾਰਾ ਦੇ ਧਾਰਨੀ ਸਿੱਖਾਂ ਨੂੰ ਆਪਣਾ ਦੁਸ਼ਮਣ ਮੰਨਿਆ ਹੋਇਆ ਹੈ। ਜਿਸ ਪਲ ਗੁਰੂ ਨਾਨਕ ਸਾਹਿਬ ਨੇ ਬ੍ਰਾਹਮਣੀ ਜਨੇਊ ਪਹਿਨਣ ਤੋਂ ਇਨਕਾਰ ਕੀਤਾ ਸੀ। ਜਨੇਊ ਤੋਂ ਇਨਕਾਰ ਬ੍ਰਾਹਮਣਵਾਦ ਤੋਂ ਇਨਕਾਰ ਸੀ ਤੇ ਇਹ ਗੱਲ ਚਲਾਕ ਬ੍ਰਾਹਮਣ ਨੇ ਬੜੀ ਚੰਗੀ ਤਰ੍ਹਾਂ ਸਮਝ ਲਈ ਸੀ। ਉਸਨੇ ਮਨੋ-ਮਨੀ ਸੋਚ ਲਿਆ, "ਹੂੰਅ! ਹੁਣ ਇਹਨੂੰ ਵੀ ਵੇਖਣਾ ਪਊ! ਮੈਂ ਤਾਂ ਐਡੇ ਵੱਡੇ ਹਿੰਦੂ ਸਮਾਜ ਨੂੰ ਗਧੀਗੇੜ ਪਾ ਛੱਡਿਆ, ਬੁੱਧ ਧਰਮ ਨੂੰ ਖਾ ਗਿਆ, ਜੈਨੀਆਂ ਦਾ ਨਾਮੋ-ਨਿਸ਼ਾਨ ਮਿਟਾ ਦਿੱਤਾ, ਇਸਲਾਮ ਅੰਦਰ ਰਲੇਵਾਂ ਪਾ ਦਿੱਤਾ ਤੇ...। ਇਹ ਤਾਂ ਚੀਜ ਈ ਕੀ ਐ ਮੇਰੇ ਸਾਹਮਣੇ। ਇਹ ਸਿੱਖੀ ਵੇਖਣੀ ਪਊ, ਵੇਖਾਂਗੇ।"

ਇੰਝ ਬ੍ਰਾਹਮਣਵਾਦ ਨੇ ਸਿੱਖ ਧਰਮ ਖਿਲਾਫ ਜੰਗ ਅਰੰਭ ਦਿੱਤੀ। ਕਦੇ ਬਾਦਸ਼ਾਹ ਅਕਬਰ ਨੂੰ ਗੁਰੂ-ਘਰ ਖਿਲਾਫ ਖੜ੍ਹਾ ਕਰਨ ਦੀ ਕੋਸ਼ਿਸ਼ ਕੀਤੀ। ਕਦੇ ਚੰਦੂ ਸ਼ਾਹ ਤੇ ਕਦੇ ਗੰਗੂ ਦੇ ਰੂਪ ਵਿਚ ਸਿੱਖੀ ਉਪਰ ਵਾਰ ਕੀਤੇ। ਕਦੇ ਪਹਾੜੀ ਰਾਜਿਆਂ ਦੇ ਰੂਪ ਵਿਚ ਗੁਰੂ-ਘਰ ਨੂੰ ਲਲਕਾਰਿਆ ਤੇ ਕਦੇ ਲਖਪਤ ਰਾਏ, ਜਸਪਤ ਰਾਏ ਬਣਕੇ ਵੰਗਾਰਿਆ। ਕਦੇ ਤੇਜਾ ਸਿਹੁੰ ਤੇ ਲਾਲ ਸਿਹੁੰ ਦਾ ਰੂਪ ਧਾਰਿਆ ਤੇ ਕਦੇ ਡੋਗਰਿਆਂ ਦਾ। **1984** ਵਿਚ ਉਸਨੇ ਇੰਦਰਾ ਦਾ ਰੂਪ ਧਾਰਨ ਕਰ ਲਿਆ ਤੇ ਅੱਗੇ ਪਤਾ ਨਹੀਂ ਹੋਰ ਕਿਹੜੇ ਕਿਹੜੇ ਰੂਪ ਵਿਚ ਟਕਰੇਗੀ।

ਬ੍ਰਾਹਮਣਵਾਦ ਦੇ ਹਮਲੇ ਕੇਵਲ ਫੌਜੀ ਢੰਗ ਦੇ ਨਹੀਂ ਹੁੰਦੇ। ਉਹ ਸਿੱਖ ਸਿਧਾਂਤ ਉਪਰ ਵੀ ਵਾਰ ਕਰਦਾ ਹੈ ਤੇ ਸਿੱਖ ਸਰੂਪ ਉਪਰ ਵੀ। ਸਿੱਖ ਇਤਿਹਾਸ ਵਿਚ ਮਿਥਿਹਾਸਕ ਕਹਾਣੀਆਂ ਜੋੜਨੀਆਂ, ਗੁਰਬਾਣੀ ਦੇ ਗਲਤ ਅਰਥ ਕਰਨੇ, ਸਿੱਖੀ ਦੀ ਹਰ ਗੱਲ ਨੂੰ ਹਿੰਦੂ ਮਤ ਨਾਲ ਜੋੜਨਾ, ਗੁਰੂ ਸਾਹਿਬਾਨ ਤੇ ਸਿੱਖ ਨਾਇਕਾਂ ਪ੍ਰਤੀ ਅਸ਼ਰਧਕ ਟਿੱਪਣੀਆਂ ਕਰਨੀਆਂ, ਸਿੱਖ ਮਨਾਂ ਅੰਦਰ ਸਿੱਖੀ ਸੰਸਕਾਰਾਂ ਪ੍ਰਤੀ ਬਾਗੀ ਭਾਵਨਾ ਭਰਨੀ ਆਦਿਕ ਵੀ ਹਮਲੇ ਹਨ। ਪਰ ਇਨ੍ਹਾਂ ਹਮਲਿਆਂ ਦੀ ਸੂਖਮਤਾ ਨੂੰ ਜਾਨਣਾ ਹਾਰੀ-ਸਾਰੀ ਦਾ ਕੰਮ ਨਹੀਂ। ਸ਼ਰਧਾ ਰਾਮ ਫਿਲੌਰੀ, ਸਵਾਮੀ ਦਯਾ ਨੰਦ, ਗਾਂਧੀ ਵਰਗੇ ਅਨੇਕਾਂ ਲੋਕਾਂ ਨੇ ਸਿੱਖੀ ਨੂੰ ਨਿਸ਼ਾਨਾ ਬਣਾਇਆ। ਹੁਣ ਤਾਂ ਇਕ ਮੁਕੰਮਲ ਸੰਸਥਾ ਆਰ. ਐਸ.ਐਸ. ਹੀ ਬਣਾ ਲਈ ਕਿ ਸਿੱਖਾਂ ਤੇ ਹੋਰਨਾਂ ਗੈਰ-ਹਿੰਦੂਆਂ ਦਾ ਬ੍ਰਾਹਮਣੀਕਰਨ ਕਰ ਲਿਆ ਜਾਵੇ।

ਪੰਜ ਸੌ ਸਾਲ ਦੇ ਇਤਿਹਾਸ ਵਿਚ ਸਿੱਖਾਂ ਨੇ ਬ੍ਰਾਹਮਣਵਾਦ ਦੇ ਅਨੇਕਾਂ ਚੇਹਰੇ ਵੇਖੇ ਹਨ। ਹਮਲਾਵਰ ਚੇਹਰੇ ਤਾਂ ਚਲੋ ਸਾਡੇ ਯਾਦ ਹੀ ਰਹਿੰਦੇ ਹਨ ਪਰ ਬ੍ਰਾਹਮਣਵਾਦ ਦੇ ਨਰਮ ਚੇਹਰਿਆਂ ਪ੍ਰਤੀ ਵੀ ਜਾਪਦਾ ਹੈ ਕਿ ਨਵੇਂ ਸਿਰਿਉਂ ਸੋਚਣਾ ਪਵੇਗਾ। ਕਸ਼ਮੀਰੀ ਪੰਡਤਾਂ ਨੂੰ ਜੇ ਆਪਣਾ ਧਰਮ ਬਚਾਉਣ ਲਈ ਗੁਰੂ-ਦਰਬਾਰ ਵਿਚ ਜਾਕੇ ਦੋਹਾਈ ਪਾਉਣੀ ਆਉਂਦੀ ਸੀ ਤਾਂ ਫਿਰ ਉਨ੍ਹਾਂ ਹਿੰਦੂ ਪਹਾੜੀ ਰਾਜਿਆਂ ਖਿਲਾਫ ਮੂੰਹ ਕਿਉਂ ਨਹੀਂ ਖੋਲ੍ਹਿਆ ਜਿਹੜੇ ਆਏ ਦਿਨ ਦਸਮੇਸ਼ ਪਿਤਾ ਨਾਲ ਖਹਿੰਦੇ ਰਹਿੰਦੇ ਸਨ। ਇਹੋ ਜਿਹੇ ਅਨੇਕਾਂ ਪ੍ਰਸੰਗ ਹਨ ਤੇ ਉਨ੍ਹਾਂ ਦੇ ਅਨੇਕਾਂ ਪ੍ਰਵਚਨ ਹਨ। ਅਸੀਂ ਦੀਵਾਨ ਟੋਡਰ ਮੱਲ, ਪੰਡਿਤ ਕ੍ਰਿਪਾ ਰਾਮ ਦੱਤ ਤੇ ਦੀਵਾਨ ਕੌੜਾ ਮੱਲ ਜਿਹੀਆਂ ਸ਼ਖ਼ਸੀਅਤਾਂ ਤੋਂ ਇਨਕਾਰੀ ਨਹੀਂ ਪਰ ਅਸੀਂ ਗੰਗੂਆਂ ਚੰਦੂਆਂ ਦਾ ਕੀ ਕਰੀਏ?

ਇਤਿਹਾਸਕਾਰਾਂ ਨੇ ਸਾਬਤ ਕਰ ਦਿੱਤਾ ਹੈ **1984** ਨੂੰ ਕਹਿਰ ਢਾਉਣ ਵਾਲੀ ਇੰਦਰਾ ਗਾਂਧੀ ਵੀ ਗੰਗੂ ਦੀ ਖਾਨਦਾਨੀ ਵਾਰਿਸ ਹੀ ਨਹੀਂ ਸਗੋਂ ਉਹ ਗੰਗੂ ਦੇ ਵਿਰਸੇ ਦੀ ਵੀ ਵਾਰਿਸ ਸੀ। ਗੰਗੂ ਦਾ ਵਿਰਸਾ ਆਖਦਾ ਹੈ ਸਿੱਖੀ ਤੇ ਸਿੱਖ ਰਹਿਣ ਨਹੀਂ ਦੇਣੇ, ਪੱਗ ਤੇ ਦਾੜ੍ਹੇ ਨਹੀਂ ਰਹਿਣ ਦੇਣੇ। ਅੱਜ ਹਰ ਜਾਗਦੀ ਜ਼ਮੀਰ ਵਾਲੇ ਸਿੱਖ ਨੂੰ ਆਪਣੇ ਆਲੇ ਦੁਆਲੇ ਵਿਚੋਂ ਅਹਿਸਾਸ ਹੋ ਰਿਹਾ ਹੈ ਕਿ ਹਰ ਹਿੰਦੂ ਆਖ ਰਿਹਾ ਹੈ ਕਿ "ਸਿੱਖਾ! ਜਾਂ ਤਾਂ ਹਿੰਦੂ ਹੋਣਾ ਮੰਨ ਲੈ, ਨਹੀਂ ਮਰਨ ਲਈ ਤਿਆਰ ਹੋਜਾ।" ਬਿਲਕੁਲ ਉਵੇਂ ਜਿਵੇਂ ਸਾਹਿਬਜ਼ਾਦਿਆਂ ਨੂੰ ਸਰਹੰਦ ਦੀ ਕਚਹਿਰੀ ਵਿਚ ਆਖਿਆ ਗਿਆ ਸੀ, "ਦੀਨ ਕਬੂਲੋ ਜਾਂ ਮੌਤ।" ਅਸੀਂ ਜਾਣਦੇ ਹਾਂ ਕਿ ਸਾਹਿਬਜ਼ਾਦਿਆਂ ਨੇ ਉਦੋਂ ਉਹ ਵੰਗਾਰ ਕਬੂਲੀ ਸੀ। ਤੇ ਅੱਜ ਵੀ ਸਿੱਖਾਂ ਨੇ ਹਿੰਦੂ ਹਕੂਮਤ ਦੀ ਵੰਗਾਰ ਕਬੂਲੀ ਹੋਈ ਹੈ।

ਅਸਲ ਵਿਚ ਬ੍ਰਾਹਮਣਵਾਦ ਨੂੰ ਸਿੱਖਾਂ ਦੀ ਅਜ਼ਾਦ-ਤਬੀਅਤ ਤੋਂ ਚਿੜ ਹੈ। ਖ਼ਾਲਸਾ ਬਾਗੀ ਹੁੰਦਾ ਹੈ ਜਾਂ ਬਾਦਸ਼ਾਹ। ਬ੍ਰਾਹਮਣਵਾਦ ਨੂੰ ਚੁਭਦਾ ਹੈ ਕਿ **1947** ਤੋਂ ਗ਼ੁਲਾਮੀ ਦੀਆਂ ਬੇੜੀਆਂ ਵਿਚ ਜਕੜੇ ਹੋਣ ਦੇ ਬਾਵਜੂਦ ਸਿੱਖ 'ਮਾਤਾ ਦਾ ਮਾਲ' ਕਿਉਂ ਨਹੀਂ ਬਣ ਜਾਂਦੇ ਤੇ ਬੇਅੰਤ ਸਿਹੁੰ, ਕੇ.ਪੀ.ਐਸ. ਗਿੱਲ, ਬਾਦਲ ਵਰਗਿਆਂ ਵਾਂਗ ਭਾਰਤੀ ਹਕੂਮਤੀ ਮਸ਼ੀਨਰੀ ਦੇ ਸੰਦ ਕਿਉਂ ਨਹੀਂ ਬਣ ਜਾਂਦੇ? ਬ੍ਰਾਹਮਣਵਾਦ ਨੂੰ ਬੜਾ ਦੁੱਖ ਹੈ ਕਿ ਨਕਲੀ ਨਿਰੰਕਾਰੀ, ਬਿਆਸ, ਸਰਸੇ, ਭਨਿਆਰੇ, ਨੂਰਮਹਿਲ, ਕੂਕੇ ਤੇ ਹੋਰਨਾਂ ਡੇਰੇਦਾਰ ਸਾਧਾਂ ਦੇ ਜਾਲ ਵਿਚੋਂ ਫਸਦੇ ਫਸਦੇ ਸਿੱਖ ਕਿਉਂ ਨਿਕਲ ਜਾਂਦੇ ਨੇ? ਪਰ ਫੇਰ ਵੀ ਬ੍ਰਾਹਮਣਵਾਦ ਦੇ ਹਮਲੇ ਮੁੱਕੇ ਨਹੀਂ। ਅਜੇ ਉਸਦੇ ਤਰਕਸ਼ ਵਿਚ ਬੜੇ ਤੀਰ ਨੇ। ਉਸਨੇ ਪੰਜਾਬ ਅੰਦਰ ਨਸ਼ਿਆਂ ਦਾ ਦਰਿਆ ਵਗਾ ਦਿੱਤਾ ਹੈ। ਸਿੱਖਾਂ ਨੂੰ ਘੱਟਗਿਣਤੀ ਵਿਚ ਕਰਨ ਲਈ ਦੂਜੇ ਸੂਬਿਆਂ ਤੋਂ ਲੋਕਾਂ ਨੂੰ ਲਿਆਕੇ







ਧੜਾਧੜ ਪੰਜਾਬ ਵਿਚ ਵਸਾਉਣਾ ਅਰੰਭ ਦਿੱਤਾ ਹੈ। ਪੰਜਾਬ ਨੂੰ ਬੰਜਰ ਬਣਾਉਣ ਦੇ ਉਪਰਾਲੇ ਕੀਤੇ ਨੇ। ਪੰਜਾਬ ਦੀ ਕਿਸਾਨੀ ਨੂੰ ਲੁੱਟਣ ਦਾ ਹਰ ਹਰਬਾ ਵਰਤਿਆ ਹੈ ਤੇ ਅਣਖੀਲੇ ਕਿਸਾਨਾਂ ਨੂੰ ਕਰਜਈ ਕਰਕੇ ਆਤਮ ਹੱਤਿਆਵਾਂ ਦੇ ਰਾਹ ਤੋਰਿਆ ਹੈ। ਟੀ.ਵੀ. ਫਿਲਮਾਂ ਤੇ ਹੋਰਨਾਂ ਸਾਧਨਾਂ ਰਾਹੀਂ ਸਿੱਖ ਸ਼ਕਲ ਦਾ ਮਜ਼ਾਕ ਉਡਾਕੇ ਸਿੱਖ ਨੌਜਵਾਨਾਂ ਅੰਦਰ ਹੀਣ-ਭਾਵਨਾ ਭਰਨ ਤੇ ਸਿੱਖੀ ਤੋਂ ਬਾਗੀ ਕਰਨ ਦੇ ਉਪਰਾਲੇ ਕੀਤੇ ਹਨ। ਸਿੱਖਾਂ ਦੀ ਬੋਲੀ ਪੰਜਾਬੀ ਨੂੰ ਮਾਰਨ ਲਈ ਇਸ ਉਪਰ ਹਿੰਦੀ ਤੇ ਸੰਸਕ੍ਰਿਤ ਦੀ ਪੁੱਠ ਚਾੜ੍ਹੀ ਹੈ। ਸਿੱਖਾਂ ਨੂੰ ਵੰਡਣ, ਪਾੜਨ ਤੇ ਆਪਸ ਵਿਚ ਲੜਾਉਣ ਦੇ ਪ੍ਰੋਗਰਾਮ ਬਣਾਏ ਹਨ। ਅਸਲ ਗੱਲ ਤਾਂ ਇਹ ਹੈ ਕਿ ਸਿੱਖ ਧਰਮ, ਸੱਭਿਆਚਾਰ, ਅਰਥਚਾਰੇ ਤੇ ਸਮਾਜਿਕ ਢਾਂਚੇ ਉਪਰ ਬੜੇ ਜਬਰਦਸਤ ਹਮਲੇ ਕੀਤੇ ਹਨ। ਸਿੱਖੀ ਸਰੂਪ ਵਿਚ ਫਿਰਦੇ ਬ੍ਰਾਹਮਣ ਦੇ ਏਜੰਟ ਆਖਦੇ ਜਾਪਦੇ ਹਨ, "ਹੁਣ ਐਵੇਂ ਸਿਰ ਪੜਵਾਉਣ ਦਾ ਕੀ ਫਾਇਦਾ? ਹਿੰਦੂ ਹਕੂਮਤ ਨਾਲ ਮੱਥਾ ਲਾਉਣਾ ਪਹਾੜ ਨਾਲ ਟੱਕਰ ਲਾਉਣ ਵਾਲੀ ਗੱਲ ਹੈ। ਚੁੱਪ ਕਰਕੇ ਨੀਵੀਂ ਪਾਕੇ ਦਿਨ ਕਟੀ ਕਰ ਲਵੋ। ਜੇ ਰੱਜਵੀਂ ਰੋਟੀ ਤੇ ਟੌਹਰ ਨਾਲ ਦਿਨ ਕੱਢਣੇ ਨੇ ਫਿਰ ਸਿੱਖੀ ਸਰੂਪ ਤਿਆਗ ਦਿਉ। ਆਰਾਮ ਨਾਲ ਰਹੋ ਤੇ ਮੌਜਾਂ ਲੁੱਟੋ। ਜਾਂ ਫਿਰ ਅਕਾਲੀਆਂ ਵਾਂਗ ਦੇਸ਼ ਦੀ ਮੁੱਖ ਧਾਰਾ ਵਿਚ ਸ਼ਾਮਿਲ ਹੋ ਕੇ ਨਜ਼ਾਰੇ ਲਵੋ। ਕੀ ਰੱਖਿਆ ਹੈ ਸਿੱਖੀ ਦੀ ਮੁੱਖ ਧਾਰਾ ਵਿਚ? ਬ੍ਰਾਹਮਣੀ ਮੁੱਖ ਧਾਰਾ ਹੀ ਅਸਲ ਮੁੱਖ ਧਾਰਾ ਹੈ। ਕੀ ਆਖਦੇ ਨੇ ਹਿੰਦੂ ਤੁਹਾਨੂੰ। ਆਪਣੇ ਈ ਭਾਈ ਨੇ, ਨਹੁੰਆਂ ਨਾਲੋਂ ਮਾਸ ਵੀ ਕਦੇ ਟੁੱਟਦੇ ਨੇ। ਕੌਣ ਕਹਿੰਦਾ ਏ ਅੰਮ੍ਰਿਤ ਨਾ ਛਕੋ, ਬਾਣੀ ਨਾ ਪੜ੍ਹੋ, ਜੋ ਮਰਜੀ ਏ ਕਰੋ ਤੇ ਜੈਨੀਆਂ, ਬੋਧੀਆਂ ਵਾਂਗ ਬੰਦੇ ਬਣਕੇ ਰਹੋ।"

ਇਹੋ ਜਿਹੇ ਲੋਕਾਂ ਨੂੰ ਕੌਣ ਸਮਝਾਵੇ ਕਿ ਇੰਝ ਭੇਡਾਂ ਬੱਕਰੀਆਂ ਵਾਂਗ ਹਜ਼ਾਰਾਂ ਸਾਲ ਜਿਉਣ ਨਾਲੋਂ ਅਣਖ ਤੇ ਗ਼ੈਰਤ ਨਾਲ ਜੂਝਣ ਦੇ ਕੁਝ ਪਲ ਹੀ ਕਿਤੇ ਲਾਸਾਨੀ ਹੁੰਦੇ ਹਨ।

ਅਲਾਮਾ ਇਕਬਾਲ ਦੇ ਬੋਲ ਹਨ:

ਮੁੱਲਾਂ ਕੋ ਗਰ ਹੈ ਹਿੰਦ ਮੇ ਸਜਦੇ ਕੀ ਇਜਾਜ਼ਤ,
ਨਾਦਾਂ ਯੇ ਸਮਝਤਾ ਹੈ ਕਿ ਇਸਲਾਮ ਹੈ ਆਜ਼ਾਦ।

ਅਸਲ ਵਿਚ ਜੂਨ **1984** ਨੇ ਸਿੱਖ ਕੌਮ ਨੂੰ ਵੰਗਾਰ ਪਾਈ ਹੈ ਕਿ "ਸਿੱਖੋ! ਜੇ ਬ੍ਰਾਹਮਣ ਦੇ ਪੰਜਿਆਂ ਤੋਂ ਬਚ ਸਕਦੇ ਹੋ ਤਾਂ ਬਚੋ!" ਇਸ ਵੰਗਾਰ ਨੂੰ ਜਿਉਂਦੀ-ਜਾਗਦੀ ਜ਼ਮੀਰ ਵਾਲਿਆਂ ਨੇ ਕਬੂਲ ਕੀਤਾ ਹੋਇਆ ਹੈ ਤੇ ਜੰਗ ਜਾਰੀ ਹੈ। ਇੰਝ ਜਾਪਦਾ ਹੈ ਕਿ ਦਸਮੇਸ਼ ਪਿਤਾ ਸਿੱਖ ਕੌਮ ਨੂੰ ਫਿਰ ਸੀਸ ਭੇਟ ਕਰਨ ਲਈ ਵੰਗਾਰ ਰਹੇ ਹਨ:

ਦਸਮੇਸ਼ ਪਿਤਾ ਦੀ, ਸੀਸ ਦੀ ਮੰਗ
ਜੇ ਪੂਰੀ ਨਹੀਂ ਕਰ ਸਕਦੇ,
ਤਾਂ ਫਿਰ, ਉੱਠੀ ਉਂਗਲ ਵਾਲਾ ਕੈਲੰਡਰ
ਕੰਧ 'ਤੇ ਕਿਉਂ ਲਾਈਏ।
ਜਾਂ ਤਾਂ ਏਹਨੂੰ ਪਾੜ-ਪੂੜ ਕੇ ਸੁੱਟ ਦਈਏ,
ਜਾਂ ਫਿਰ ਅਗਲੇ ਪੰਜ ਪਿਆਰੇ ਬਣ ਜਾਈਏ।
ਸੋ, ਖ਼ਾਲਸਾ ਜੀ! ਸੋਚੋ! ਭੱਜਣਾ ਹੈ ਜਾਂ ਜੂਨ **84**
ਦੀ ਵੰਗਾਰ ਕਬੂਲਣੀ ਹੈ!

## ਵੀਰਾ ਵੇ ਸਟੇਨ ਵਾਲਿਆ

ਵੀਰਾ ਵੇ ਸਟੇਨ ਵਾਲਿਆ
ਚੁੱਕਾ ਅੱਡੀਆਂ ਤੇ ਵੇਖਾ ਤੇਰਾ ਰਾਹ
ਵੀਰਾ ਵੇ ਸਟੇਨ ਵਾਲਿਆ
ਭੈਣ ਦੇਵੇ ਤੈਨੂੰ ਦਿਲ 'ਪਨਾਹ
ਵੀਰਾ ਵੇ ਸਟੇਨ ਵਾਲਿਆ
ਵੇਖਾ ਤੇਰਾ ਰਾਹ, ਵੇ ਕੋਠੇ ਉੱਤੇ ਚੜ੍ਹ ਕੇ
ਕਰਦੀ ਉਡੀਕ, ਵੇ ਮੈਂ ਬੂਹੇ ਵਿੱਚ ਖੜ੍ਹ ਕੇ
ਲਵੇਂ ਪਿਛੋਂ ਆ ਕੇ ਅੱਖਾਂ ਨੂੰ ਦਬਾਅ
ਵੀਰਾ ਵੇ ਸਟੇਨ ਵਾਲਿਆ
ਰੱਬ ਨਾਲੋਂ ਬਹੁਤਾ ਮੈਨੂੰ ਤੇਰੇ ਉੱਤੇ ਮਾਣ ਵੇ
ਜਿੱਥੋਂ ਵੀ ਤੂੰ ਲੰਘੇ, ਤੇਰੀ ਵੇਖਦੀ ਨਿਸ਼ਾਨ ਵੇ
ਤੇਰੇ ਕਦਮਾ ਦੀ ਮਿੱਟੀ ਲਵਾਂ, ਮੱਥੇ ਉੱਤੇ ਲਾ
ਵੀਰਾ ਵੇ ਸਟੇਨ ਵਾਲਿਆ
ਸੰਤਾਂ ਦੇ ਰੂਪ ਵੀਰਾ, ਰੱਬ ਦੀ ਤੂੰ ਦੇਣ ਵੇ
ਹਰ ਵੇਲੇ ਸੁੱਖਾ ਮੰਗੇ, ਨਿਮਾਣੀ ਜਿਹੀ ਭੈਣ ਵੇ
ਜਦੋਂ ਮਿਲਦੇ ਸੈਂ, ਪੈਂਦਾ ਸਾਹ ਵਿੱਚ ਸਾਹ
ਵੀਰਾ ਵੇ ਸਟੇਨ ਵਾਲਿਆ
ਤੇਰਾ ਮੇਰਾ ਪਿਆਰ ਵੀਰ, ਸੁੱਚਾ ਤੇ ਨਿਰੋਲ ਵੇ
ਹੋ ਗਿਉਂ 'ਸ਼ਹੀਦ' ,ਪਰ ਦਿਸੇ ਮੇਰੇ ਕੋਲ ਵੇ
ਜਿਸ ਰੱਬ ਨੇ ਮਿਲਾਇਆ,
ਉਸ ਦੀ ਮੈਂ ਸ਼ੁਕਰਗਜਾਰ
ਵੀਰਾ ਵੇ ਸਟੇਨ ਵਾਲਿਆ
ਚੁੱਕਾ ਅੱਡੀਆਂ ਤੇ ਵੇਖਾ ਤੇਰਾ ਰਾਹ
ਵੀਰਾ ਵੇ ਸਟੇਨ ਵਾਲਿਆ

# ਜੂਨ 1984 ਦਾ ਸਾਕਾ
## ਆਜ਼ਾਦ ਭਾਰਤ ਦਾ ਸਿੱਖ ਕੌਮ ਨੂੰ ਤੋਹਫ਼ਾ

ਨਰਵੈਰ ਸਿੰਘ ਅਰ

ਸੇਵਾ, ਸਿਮਰਨ, ਦਇਆ, ਖਿਮਾਂ, ਪਰਉਪਕਾਰ ਤੇ ਕੁਰਬਾਨੀ ਆਦਿਕ ਸ਼ੁਭ ਗੁਣਾਂ ਤੇ ਜਜ਼ਬਿਆਂ ਨਾਲ ਭਰਪੂਰ ਬਹਾਦਰ ਸਿੱਖ ਕੌਮ, ਜਿਸ ਦੀ ਬੁਨਿਆਦ ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ਫ਼ੁਰਮਾਉਣ ਵਾਲੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖੀ ਅਤੇ ਸੰਪੂਰਨਤਾ ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ ਦੀ ਜਾਚ ਸਿਖਾਉਣ ਵਾਲੇ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਖਸ਼ੀ, ਨੇ ਸੱਚ, ਧਰਮ ਤੇ ਮਨੁੱਖਤਾ ਦੀ ਰਾਖੀ, ਕੌਮੀ ਅਣਖ ਤੇ ਸਵੈਮਾਨ ਦੀ ਬਹਾਲੀ ਅਤੇ ਦੇਸ਼ ਦੀ ਖੁਸ਼ਹਾਲੀ ਲਈ ਹਮੇਸ਼ਾ ਮੋਹਰੀ ਹੋ ਕੇ ਆਪਣੀ ਭੂਮਿਕਾ ਨਿਭਾਈ ਹੈ।

ਹਿੰਦੁਸਤਾਨ ਦੀ ਆਜ਼ਾਦੀ ਦੇ ਘੋਲ ਦੌਰਾਨ ਵੱਖ-ਵੱਖ ਕੇਸਾਂ ਵਿਚ ਫਾਂਸੀ ਲੱਗਣ ਵਾਲੇ, ਜਲਾਵਤਨੀ ਅਤੇ ਕਾਲੇ ਪਾਣੀਆਂ ਦੇ ਘੋਰ ਤਸੀਹੇ ਝੱਲਣ ਵਾਲੇ, ਜ਼ਮੀਨਾਂ-ਜਾਇਦਾਦਾਂ ਕੁਰਕ ਕਰਾਉਣ ਵਾਲੇ, ਉਮਰ ਕੈਦਾਂ ਤੇ ਚੱਕੀ-ਬੰਦ ਹੋਣ ਦੀਆਂ ਯਾਤਨਾਵਾਂ ਹੰਢਾਉਣ ਵਾਲੇ ਜਾਂ ਅੰਡਰ-ਗਰਾਊਂਡ ਰਹਿ ਕੇ ਕੌਮੀ ਅੰਦੋਲਨ ਨੂੰ ਜਥੇਬੰਦ ਕਰਨ ਤੇ ਸਫ਼ਲ ਬਣਾਉਣ ਵਾਲੇ ਵੀ ਵਧੇਰੇ ਕਰਕੇ ਬਹਾਦਰ ਸਿੱਖ ਯੋਧੇ ਹੀ ਸਨ, ਜਿਨ੍ਹਾਂ ਦੀ ਦਿਲੀ-ਅਭਿਲਾਖਾ ਇਹੋ ਹੋਇਆ ਕਰਦੀ ਸੀ-
ਇਲਾਹੀ ਵੋਹ ਭੀ ਦਿਨ ਹੋਗਾ, ਜਬ ਅਪਨਾ ਰਾਜ ਦੇਖੇਂਗੇ।
ਜਬ ਅਪਨੀ ਹੀ ਜ਼ਿਮੀਂ ਹੋਗੀ, ਔਰ ਅਪਨਾ ਆਸਮਾਂ ਹੋਗਾ।

ਆਖਰ ਉਹ ਦਿਨ ਵੀ ਆਇਆ ਜਦੋਂ ਉਹ ਵਿਸ਼ਾਲ ਤੇ ਸ਼ਕਤੀਸ਼ਾਲੀ ਅੰਗਰੇਜ਼ ਸਾਮਰਾਜ, ਜਿਸ ਬਾਰੇ ਕਿਹਾ ਜਾਂਦਾ ਸੀ ਕਿ ਉਸ ਦਾ ਸੂਰਜ ਕਦੇ ਨਹੀਂ ਡੁੱਬਦਾ, ਨੂੰ ਵੀ ਆਪਣਾ ਬੋਰੀਆ-ਬਿਸਤਰ ਗੋਲ ਕਰਕੇ, ਵਾਪਸ ਆਪਣੇ ਦੇਸ਼ ਪਰਤਣ ਲਈ ਮਜਬੂਰ ਹੋਣਾ ਪਿਆ। ਯਾਦ ਰਹੇ ਕਿ ਦੇਸ਼ ਨੂੰ ਆਜ਼ਾਦੀ ਕਿਸੇ ਡਾਂਡੀ ਮਾਰਚ ਜਾਂ ਚਰਖੇ ਦੀ ਘੂਕਰ ਕਰਕੇ ਨਹੀਂ, ਬਲਕਿ ਸ਼ੇਰ-ਦਿਲ ਕੌਮੀ ਪਰਵਾਨਿਆਂ ਦੇ ਨਿਰੰਤਰ ਸੰਘਰਸ਼ ਅਤੇ ਉਨ੍ਹਾਂ ਦੀਆਂ ਮਹਾਨ ਕੁਰਬਾਨੀਆਂ ਦੀ ਬਦੌਲਤ ਮਿਲ ਸਕੀ ਹੈ, ਜਿਸ ਵਿਚ ਗਦਰੀ ਬਾਬਿਆਂ, ਗੁਰਦੁਆਰਾ ਸੁਧਾਰ ਲਹਿਰ ਦੇ ਸ਼ਹੀਦਾਂ, ਆਜ਼ਾਦ ਹਿੰਦ ਫੌਜ ਅਤੇ ਵੱਖ-ਵੱਖ ਅੰਦੋਲਨਾਂ ਤੇ ਐਕਸ਼ਨਾਂ ਦਾ ਵੀ ਭਰਵਾਂ ਯੋਗਦਾਨ ਰਿਹਾ।

ਸਮੂਹ ਇਤਿਹਾਸ ਦੇ ਪੰਨੇ ਇਸ ਤੱਥ ਦੀ ਗਵਾਹੀ ਭਰਦੇ ਹਨ ਕਿ ਦੇਸ਼ ਦੇ ਸੁਤੰਤਰਤਾ-ਸੰਗਰਾਮ ਦੌਰਾਨ ਸਭ ਤੋਂ ਵਧੇਰੇ ਕੁਰਬਾਨੀਆਂ ਸਿੱਖ ਕੌਮ ਨੇ ਕੀਤੀਆਂ। ਇਸ ਦੇ ਨਾਲ ਹੀ ਇਸ ਸਚਾਈ ਤੋਂ ਵੀ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਕਥਿਤ ਆਜ਼ਾਦੀ ਮਿਲਣ ਉਪਰੰਤ ਸਭ ਤੋਂ ਵਧੇਰੇ ਸੰਤਾਪ ਵੀ ਬਹਾਦਰ ਤੇ ਦੇਸ਼ ਭਗਤ ਸਿੱਖ ਕੌਮ ਨੇ ਹੀ ਹੰਢਾਇਆ ਹੈ। ਕਦੀ ਮੁਗਲਾਂ ਦੀ ਮਾਰ, ਕਦੀ ਮੰਨੂੰ ਦੇ ਸ਼ਿਕਾਰ, ਕਦੀ ਜ਼ਕਰੀਏ ਤੇ ਅਬਦਾਲੀ ਦੇ ਅੱਤਿਆਚਾਰ ਅਤੇ ਕਦੀ ਫਿਰੰਗੀ ਦੀ ਫਿਟਕਾਰ- ਸਿੱਖ ਕੌਮ ਮਨਸੂਰ ਵਾਂਗ ਇਹ ਸਭ ਕੁਝ ਖਿੜੇ ਮੱਥੇ ਬਰਦਾਸ਼ਤ ਕਰਦੀ ਰਹੀ, ਲੇਕਿਨ ਜਦੋਂ ਆਪਣਿਆਂ ਨੇ ਵੀ ਪ੍ਰੀਖਿਆ ਦੇ ਪਰਚੇ ਪਾਣੇ ਸ਼ੁਰੂ ਕੀਤੇ ਤਾਂ ਉਸ ਨੇ ਸ਼ਿਬਲੀ ਦੇ ਲੱਗੀ ਫੁੱਲ ਦੀ ਸੱਟ ਵਾਂਗ ਤੜਫਾ ਦਿੱਤਾ। ਕਿਤਨੇ ਕਹਿਰ ਦੀ ਗੱਲ ਹੈ ਕਿ ਸਿੱਖ ਕੌਮ ਜੋ ਆਜ਼ਾਦੀ ਦੇ ਘੋਲ ਵਿਚ ਹੱਸ-ਹੱਸ ਕੇ ਜੂਝੀ ਹੋਵੇ, **1947** ਦੇ ਬਟਵਾਰੇ ਸਮੇਂ ਹੋਏ ਖ਼ੂਨ-ਖਰਾਬੇ ਦੌਰਾਨ ਨਨਕਾਣਾ ਸਾਹਿਬ ਤੇ ਪੰਜਾ ਸਾਹਿਬ ਆਦਿ ਪਾਵਨ ਗੁਰਧਾਮਾਂ ਦਾ ਵਿਛੋੜਾ ਦਿਲ ਤੇ ਪੱਥਰ ਰੱਖ ਕੇ ਬਰਦਾਸ਼ਤ ਕੀਤਾ ਹੋਵੇ, ਸਾਕਾਂ-ਸਬੰਧੀਆਂ ਦੇ ਖ਼ੂਨ ਨਾਲ ਦਰਿਆਵਾਂ ਦਾ ਪਾਣੀ ਲਾਲ ਸੂਹਾ ਰੰਗਿਆ ਗਿਆ ਹੋਵੇ, ਜ਼ਮੀਨਾਂ-ਜਾਇਦਾਦਾਂ ਦੇ ਮਾਲਕਾਂ ਨੂੰ ਸ਼ਰਨਾਰਥੀ ਕੈਂਪਾਂ ਵਿਚ ਭਿਖਾਰੀਆਂ ਵਾਂਗ ਦਿਨ ਕੱਟਣੇ ਪਏ ਹੋਣ, ਉਸ ਕੌਮ ਨੂੰ ਦਿੱਲੀ ਦੇ ਤਾਜਦਾਰਾਂ ਵੱਲੋਂ ਕਦੀ ਜਰਾਇਮ ਪੇਸ਼ਾ ਕਰਾਰ ਦਿੱਤੇ ਜਾਣ ਦੇ ਫ਼ੁਰਮਾਨ ਜਾਰੀ ਹੋ ਜਾਣ ਅਤੇ ਕਦੀ ਅੱਤਵਾਦੀ, ਵੱਖਵਾਦੀ ਤੇ ਆਤੰਕਵਾਦੀ ਆਖ ਕੇ ਦੁਨੀਆਂ ਭਰ ਦੇ ਮੀਡੀਏ ਵਿਚ ਬਦਨਾਮ ਕੀਤਾ ਜਾਵੇ।

ਇੰਜ ਪਰਤੀਤ ਦਿੰਦਾ ਹੈ ਕਿ ਆਜ਼ਾਦੀ ਦੇ ਅਸਲ ਵਾਰਸਾਂ ਨੂੰ ਕਿਸੇ ਘੜੀ-ਮਿਥੀ ਨੀਤੀ ਅਨੁਸਾਰ ਆਜ਼ਾਦੀ ਦਾ ਸੁਖ ਮਾਣਨ ਤੋਂ ਮਹਿਰੂਮ ਹੀ ਨਹੀਂ ਰੱਖਿਆ ਜਾ ਰਿਹਾ, ਸਗੋਂ ਗ਼ੁਲਾਮਾਂ ਅਤੇ ਦੋ ਨੰਬਰ ਦੇ ਸ਼ਹਿਰੀਆਂ ਵਾਂਗ ਜ਼ਿੰਦਗੀ ਜੀਊਣ ਲਈ ਮਜਬੂਰ ਕੀਤਾ ਜਾ ਰਿਹਾ ਹੈ। ਵਰਨਾ ਕੀ ਕਾਰਨ ਹੈ ਕਿ ਭਾਸ਼ਾ ਦੇ ਆ ਤੇ ਪੰਜਾਬੀ ਬੋਲਦਾ ਸੂਬਾ ਬਣਾਉਣ ਦੀ ਹੱਕੀ ਮੰਗ ਮਨਵਾਉਣ ਲਈ ਵੀ ਕੌ ਸਾਲਾਂ ਬੱਧੀ ਮੋਰਚੇ ਲਾਉਣੇ ਪੈਣ ਅਤੇ ਜਦੋਂ ਐਲਾਨ ਹੋਵੇ ਤਾਂ ਪੰਜਾਬ ਨੂੰ **19** ਵਾਂਗ ਹੀ ਦੁਬਾਰਾ ਕੱਟ/ਵੱਢ ਕੇ ਹਰਿਆਣਾ ਤੇ ਹਿਮਾਚਲ ਨਾਂ ਦੇ ਦੋ ਨਵੇਂ ਸਿਰਜ ਦਿੱਤੇ ਜਾਣ ਅਤੇ ਪੰਜਾਬ ਦੀ ਰਾਜਧਾਨੀ ਚੰਡੀਗੜ੍ਹ ਨੂੰ ਵੀ ਇਸ ਖੋਹ ਕੇ ਕੇਂਦਰੀ ਸ਼ਾਸਤ ਪ੍ਰਦੇਸ਼ (ਯੂਨੀਅਨ ਟੈਰਟਰੀ) ਬਣਾ ਦਿੱਤਾ ਜਾਵੇ। ਬਾਂਦਰ-ਵੰਡ ਦੇ ਨਤੀਜੇ ਵਜੋਂ ਪੰਜਾਬੀਆਂ ਨੂੰ ਚੰਡੀਗੜ੍ਹ ਅਤੇ ਪੰਜਾਬੀ ਬੋ ਇਲਾਕੇ ਪੰਜਾਬ ਵਿਚ ਸ਼ਾਮਲ ਕਰਨ ਲਈ, ਦਰਿਆਈ ਪਾਣੀਆਂ ਦੀ ਵੰਡ ਕਰਨ ਲਈ, ਸ਼ੈ.ਲ (ਸਤਿਲੁਜ-ਜਮਨਾ ਲਿੰਕ) ਨਹਿਰ ਦੀ ਉਸਾਰੀ ਰੋ ਲਈ, ਪੰਜਾਬ ਵਿਚ ਪੰਜਾਬੀ ਭਾਸ਼ਾ ਨੂੰ ਬਣਦਾ ਦਰਜਾ ਦੇਣ ਲਈ ਨਵੇਂ ਸਿਰਿ ਸੰਘਰਸ਼ ਕਰਨਾ ਪਿਆ, ਜਿਸ ਦੌਰਾਨ ਕੌਮ ਨੂੰ ਭਾਰੀ ਮਾਲੀ ਤੇ ਜਾਨੀ ਨੁਕਸ ਵੀ ਸਹਿਣਾ ਪਿਆ, ਲੇਕਿਨ ਪਰਨਾਲਾ ਅਜੇ ਵੀ ਉਥੇ ਦਾ ਉਥੇ ਹੀ ਹੈ।

ਇਥੇ ਹੀ ਬੱਸ ਨਹੀਂ, **1980** ਦੇ ਕਰੀਬ ਜਦੋਂ ਕੌਮ ਨੇ ਕੁਝ ਚਿਰੋਕੀਆਂ ਲ ਕਦੀਆਂ ਜਾਇਜ਼ ਮੰਗਾਂ ਦੀ ਪੂਰਤੀ, ਜਿਸ ਵਿਚ ਗੁਰੂ ਕੀ ਨਗਰੀ ਅੰਮ੍ਰਿਤ ਨੂੰ ਹਰਦਵਾਰ ਤੇ ਕੁਰਖੇਤਰ ਵਾਂਗ ਪਵਿੱਤਰ ਨਗਰ (ਹੋਲੀ ਸਿਟੀ) ਕਰਾਰ ਦੇਣ ਮੰਗ ਵੀ ਸ਼ਾਮਲ ਸੀ, ਲਈ ਸ਼ਾਂਤਮਈ ਅੰਦੋਲਨ ਅਰੰਭਿਆ, ਜਿਸ ਨੂੰ ਬਾ ਵਿਚ ਧਰਮ ਯੁੱਧ ਮੋਰਚੇ ਦਾ ਨਾਮ ਦੇ ਦਿੱਤਾ ਗਿਆ ਤਾਂ ਸਮੇਂ ਦੀ ਸਰਕਾਰ ਨਾਦਰਸ਼ਾਹੀ ਤੇ ਔਰੰਗਜ਼ੇਬੀ ਅੰਦਾਜ਼ ਵਿਚ ਇਸ ਨੂੰ ਕੁਚਲਣ ਦੇ ਤੌਰ-ਤਰ ਅਖ਼ਤਿਆਰ ਕੀਤੇ ਗਏ। ਪੰਜਾਬੀਆਂ ਦੇ ਦਿੱਲੀ ਵਿਚ ਦਾਖਲੇ ਤੇ ਪਾਬੰਦੀ ਲਗਾ ਦਿੱਤੀਆਂ ਗਈਆਂ। ਸਮੁੱਚੀ ਸਿੱਖ ਕੌਮ ਨੂੰ ਅਲੱਗਵਾਦੀ ਤੇ ਗ਼ੱਦਾਰ ਕੇ ਭੰਡਿਆ ਗਿਆ। ਇੰਡੋ-ਤਿਬਤੀਅਨ ਬਾਰਡਰ ਪੁਲੀਸ (ਆਈਟੀਬੀਪੀ) ਅਤੇ ਦਰੀ ਰੀਜ਼ਰਵ ਪੁਲੀਸ ਫੋਰਸ (ਸੀਆਰਪੀਐਫ) ਆਦਿ ਨੀਮ ਫੌਜੀ ਕੰਪਨੀਆਂ ਨੂੰ ਪ੍ਰਦੇਸ ਵਿਚ ਤੈਨਾਤ ਕਰ ਦਿੱਤਾ ਗਿਆ ਜੋ ਤਲਾਸ਼ੀਆਂ ਦੇ ਬਹਾਨੇ ਘਰਾਂ ਘੁਸ ਕੇ ਜਾਂ ਰਾਹ ਜਾਂਦਿਆਂ ਨੂੰ ਰੋਕ ਕੇ ਨਾਜਾਇਜ਼ ਤੰਗ ਕਰਨ ਲੱਗੀਆਂ, ਗੁ ਘਰਾਂ ਵਿਚ ਦਰਸ਼ਨਾਂ ਲਈ ਆਉਣ ਵਾਲੇ ਯਾਤਰੂਆਂ ਨੂੰ ਪਰੇਸ਼ਾਨ ਕੀਤਾ ਜ ਲੱਗਾ। ਥਾਂ-ਥਾਂ ਪੁਲਿਸ ਮੁਕਾਬਲਿਆਂ ਦਾ ਕਹਿਰ ਵੀ ਵਾਪਰਨ ਲੱਗਾ ਇਨ੍ਹਾਂ ਦਾ ਵਿਰੋਧ ਕਰਨ ਵਾਲਿਆਂ ਨੂੰ ਥਾਣੇ ਆਦਿ ਬੁਲਾ ਕੇ ਭਾਰੀ ਜ਼ਲੀਲ ਕ ਜਾਂਦਾ। ਦਿੱਲੀ ਦੇ ਹਾਕਮਾਂ ਵੱਲੋਂ ਸਿੱਖ ਕੌਮ ਨੂੰ ਸਬਕ ਸਿਖਾਣ ਅਤੇ ਨਾਨੀ ਯ ਕਰਾਣ ਦੀਆਂ ਧਮਕੀਆਂ ਵੀ ਦਿੱਤੀਆਂ ਜਾਣ ਲੱਗੀਆਂ ਅਤੇ ਇਕ ਦਿਨ ਹਕੂ ਦਾ ਕਹਿਰ ਸਭ ਹੱਦਾਂ-ਬੰਨੇ ਪਾਰ ਕਰ ਗਿਆ। ਜੂਨ, **1984** ਦੇ ਪਹਿਲੇ ਹ ਜਦੋਂ ਕਿ ਸਿੱਖ ਸੰਗਤਾਂ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਪਾਵਨ ਸ਼ਹੀਦੀ ਗੁਰਪੁਰਬ ਮਨਾਉਣ ਲਈ ਹੁੰਮ-ਹੁੰਮਾ ਕੇ ਸ੍ਰੀ ਦਰਬਾਰ ਸਾਹਿ ਅੰਮ੍ਰਿਤਸਰ ਹਾਜ਼ਰੀਆਂ ਭਰ ਰਹੀਆਂ ਸਨ ਤਾਂ ਭਾਰਤੀ ਫੌਜ ਤੋਪਾਂ ਤੇ ਟੈਂਕ ਕੇ ਗੁਰੂ-ਘਰ ਤੇ ਆਣ ਚੜ੍ਹੀ ਅਤੇ ਸ਼ਹਾਦਤਾਂ ਦਾ ਦੌਰ ਆਰੰਭ ਹੋ ਗਿਆ। ਜਿ ਸੂਰਮਗਤੀ ਨਾਲ ਅੱਗੋਂ ਗੁਰੂ ਕੇ ਸਿੰਘਾਂ ਨੇ ਭਾਰਤੀ ਫੌਜ ਦਾ ਟਾਕਰਾ ਕੀਤਾ, ਉ ਵੀ ਆਪਣੀ ਮਿਸਾਲ ਆਪ ਹੈ। ਇਸ ਘੱਲੂਘਾਰੇ ਦੌਰਾਨ ਸੈਂਕੜੇ ਗੁਰੂ ਕੇ ਸਿ ਅਤੇ ਯਾਤਰੀ (ਜਿਨ੍ਹਾਂ ਵਿਚ ਬੀਬੀਆਂ, ਬਜ਼ੁਰਗ ਅਤੇ ਮਾਸੂਮ ਬੱਚੇ ਵੀ ਸ਼ਾ ਸਨ) ਸ਼ਹੀਦ ਹੋਏ।

ਉਹ ਅੰਮ੍ਰਿਤ ਸਰੋਵਰ ਜਿਸ ਪ੍ਰਥਾਇ ਪੰਚਮ ਪਾਤਸ਼ਾਹ ਜੀ ਨੇ ਫ਼ੁਰਮਾਇ ਸੀ ਧਰਤ ਸੁਹਾਵੀ ਤਾਲ ਸੁਹਾਵਾ, ਵਿਚਿ ਅੰਮ੍ਰਿਤ ਜਲ ਛਾਇਆ ਰਾਮ (ਪੰ **783**) ਖ਼ੂਨ ਨਾਲ ਲਾਲੋ-ਲਾਲ ਹੋ ਗਿਆ। ਉਹ ਪਾਵਨ ਹਰਿਮੰਦਰ ਜਿਸ ਸਿਫ਼ਤ ਕਰਦਿਆਂ ਸਤਿਗੁਰੂ ਜੀ ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ (ਪੰ **1362**) ਉਚਾਰ ਰਹੇ ਹਨ, ਜਿਥੇ ਗੁਰਬਾਣੀ ਦਾ ਮਧੁਰ ਕੀਰਤਨ ਅਤੇ ਅਖ ਜਾਪ ਹੋਇਆ ਕਰਦਾ ਸੀ, ਦੀ ਇਕਾਗਰਤਾ ਤੋਪਾਂ ਤੇ ਟੈਂਕਾਂ ਦੀ ਗੜਗੜਾ ਨਾਲ ਭੰਗ ਹੋ ਗਈ ਅਤੇ ਮੀਰੀ ਦਾ ਲਖਾਇਕ ਤੇ ਸਿੱਖ ਪੰਥ ਦਾ ਸ਼ਰੋਮਣੀ ਤਖ਼ ਜਿਸ ਦੀ ਉਸਾਰੀ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ

ਨੇ ਆਪਣੀ ਦੇਖ-ਰੇਖ ਵਿਚ ਕਰਵਾਈ ਸੀ ਅਤੇ ਜਿਸ ਦੀ ਇਕ-ਇਕ ਇੱਟ ਸਾਧਾਰਨ ਕਾਰੀਗਰਾਂ ਨੇ ਨਹੀਂ, ਬਲਕਿ ਸਮੇਂ ਦੀਆਂ ਪੂਜਨੀਕ ਹਸਤੀਆਂ- ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਬਿਧੀ ਚੰਦ ਜੀ ਆਦਿਕ ਨੇ ਪਵਿੱਤਰ ਬਾਣੀ ਦਾ ਜਾਪ ਕਰਦਿਆਂ ਹੋਇਆਂ ਰੱਖੀ ਸੀ, ਜਿਸ ਨੂੰ ਇਸ ਦੇ ਬਾਨੀ ਨੇ ਕਦੀ ਨਾਸ ਨਾ ਹੋਣ ਵਾਲਾ, ਭਾਵ ਅਕਾਲ ਤਖ਼ਤ ਕਿਹਾ ਸੀ ਅਤੇ ਜਿਸ ਵੱਲ ਅੱਖ ਚੁੱਕ ਕੇ ਤੱਕਣ ਦੀ ਜੁਰਅੱਤ ਔਰੰਗਜ਼ੇਬ, ਅਬਦਾਲੀ ਜਾਂ ਅੰਗਰੇਜ਼ਾਂ ਨੇ ਵੀ ਨਹੀਂ ਸੀ ਕੀਤੀ, ਤਾਈਂ ਆਪਣੀ ਕਹੀ ਜਾਂਦੀ ਸਰਕਾਰ ਦੇ ਆਦੇਸ਼ਾਂ ਨਾਲ ਖੰਡਰ ਬਣਾ ਦਿੱਤਾ ਗਿਆ। ਉਹ ਪਵਿੱਤਰ ਤਖ਼ਤ, ਜਿਥੇ ਕਦੀ ਗੁਰੂ ਹਰਿਗੋਬਿੰਦ ਪਾਤਸ਼ਾਹ ਜੀ ਬਿਰਾਜਿਆ ਕਰਦੇ ਸਨ, ਤਾਈਂ ਫੌਜੀਆਂ ਦੇ ਬੱਟਾਂ ਅਤੇ ਬੂਟਾਂ ਨੇ ਰੌਂਦ ਕੇ ਰੱਖ ਦਿੱਤਾ। ਇਥੇ ਹੀ ਬੱਸ ਨਹੀਂ, ਕੇਂਦਰੀ ਸਿੱਖ ਅਜਾਇਬ ਘਰ ਅਤੇ ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚ ਸਦੀਆਂ ਦੀ ਮਿਹਨਤ ਬਾਅਦ ਸੰਗ੍ਰਹਿਤ ਕੀਤਾ ਸਿੱਖ ਕੌਮ ਦਾ ਅਮੋਲਕ ਖ਼ਜ਼ਾਨਾ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੈਂਕੜੇ ਹੱਥ-ਲਿਖਤ ਸਰੂਪ, ਅਨੇਕਾਂ ਧਾਰਮਕ ਗ੍ਰੰਥ ਤੇ ਖਰੜੇ ਅਤੇ ਇਤਿਹਾਸਕ ਚਿੱਤਰ ਮੌਜੂਦ ਸਨ, ਜਾਣ-ਬੁੱਝ ਕੇ ਖੁਰਦ-ਬੁਰਦ ਕਰ ਦਿੱਤੇ ਗਏ ਅਤੇ ਕਾਫ਼ੀ ਕੀਮਤੀ ਖ਼ਜ਼ਾਨਾ ਜਲਾ ਕੇ ਰਾਖ ਕਰ ਦਿੱਤਾ ਗਿਆ।

ਉਪਰੰਤ ਇਸੇ ਸਾਲ ਨਵੰਬਰ, **84** ਵਿਚ ਦਿੱਲੀ ਅਤੇ ਦੇਸ਼ ਦੇ ਹੋਰ ਭਾਗਾਂ ਵਿਚ ਸਿੱਖ ਕੌਮ ਉੱਤੇ ਜੋ ਖ਼ੂਨੀ ਝੱਖੜ ਝੁੱਲਿਆ, ਉਸ ਨੇ ਤਾਂ ਬਿਦੇਸ਼ੀ ਹਮਲਾਵਰਾਂ ਦੇ ਜ਼ੁਲਮਾਂ ਨੂੰ ਵੀ ਮਾਤ ਪਾ ਦਿੱਤਾ ਅਤੇ ਇਸ ਵਰਤਾਰੇ ਨੂੰ ਕੋਈ ਵੱਡਾ ਦਰਖ਼ਤ ਡਿੱਗਣ ਬਾਅਦ ਧਰਤੀ ਦੇ ਹਿੱਲਣ ਨਾਲ ਜੋੜ ਕੇ ਸਾਰੇ ਕਹਿਰ ਨੂੰ ਇਕ ਸਾਧ-ਾਰਨ ਅਮਲ ਦਰਸਾਉਣ ਦਾ ਕੋਝਾ ਯਤਨ ਵੀ ਕੀਤਾ ਗਿਆ। ਜੂਨ ਤੇ ਨਵੰਬਰ **84** ਦੇ ਖ਼ੂਨੀ ਕਾਂਡਾਂ ਨੇ ਸਮੁੱਚੀ ਸਿੱਖ ਮਾਨਸਿਕਤਾ ਨੂੰ ਝੰਜੋੜ ਕੇ ਰੱਖ ਦਿੱਤਾ। ਇਥੋਂ ਤੀਕ ਕਿ ਧਰਮ ਯੁੱਧ ਮੋਰਚੇ ਦੇ ਕੱਟੜ ਵਿਰੋਧੀ ਅੰਤਰਰਾਸ਼ਟਰੀ ਖਿਆਤੀ ਪ੍ਰਾਪਤ ਪੱਤਰਕਾਰ ਤੇ ਇਤਿਹਾਸਕਾਰ ਸ. ਖ਼ੁਸ਼ਵੰਤ ਸਿੰਘ ਨੂੰ ਜਦੋਂ ਇਕ ਬਿਦੇਸ਼ੀ ਅੰਬੈਸੀ ਵਿਚ ਲੁਕ ਕੇ ਜਾਨ ਬਚਾਣੀ ਪਈ ਤਾਂ ਇਕ ਵਾਰੀ ਤਾਂ ਉਹ ਵੀ ਸਿੱਖ ਮੰਗਾਂ ਨਾਲ ਸਹਿਮਤ ਹੋ ਗਿਆ ਸੀ, ਲੇਕਿਨ ਬਾਅਦ ਵਿਚ ਫਿਰ ਸਭ ਕੁਝ ਭੁੱਲ ਭੁਲਾ ਗਿਆ।-- ਕੌਮ ਦਾ ਇਹ ਵੀ ਬੜਾ ਵੱਡਾ ਦੁਖਾਂਤ ਹੈ ਕਿ ਇਕ ਤਾਂ ਇਹ ਕੱਟੜ ਵਿਰੋਧੀਆਂ ਨੂੰ ਮੁਆਫ਼ ਕਰਨ ਵਿਚ ਬੜੀ ਦਲੇਰ ਹੈ, ਅਤੇ ਭਗਤ ਜਿਹਾਂ ਨੂੰ ਗੁਰਦੁਆਰਿਆਂ ਵਿਚ ਸੱਦ ਕੇ ਸਿਰੋਪਾਉ ਵੀ ਦੇ ਦਿੰਦੀ ਹੈ, ਦੂਜੇ ਇਸ ਦੀ ਯਾਦਦਾਸ਼ਤ ਬੜੀ ਥੋੜ੍ਹ-ਚਿਰੀ ਹੈ, ਭਾਵ- ਇਹ ਸਭ ਦੁੱਖ ਅਤੇ ਸੰਤਾਪ ਭੁੱਲ ਵੀ ਬਹੁਤ ਜਲਦੀ ਜਾਂਦੀ ਹੈ। **1984** ਵਿਚ ਇਸ ਨਾਲ ਕੀ ਕੁਝ ਨਹੀਂ ਵਾਪਰਿਆ, ਪਰ ਅੱਜ ਕਈ ਵੇਰ ਇੰਜ ਲੱਗਦਾ ਹੈ ਕਿ ਜਿਵੇਂ ਕੁਝ ਹੋਇਆ ਹੀ ਨਹੀਂ ਹੁੰਦਾ। ਫੌਜਾਂ ਘੱਲ ਕੇ ਗੁਰੂ-ਘਰ ਢਾਹੁਣ ਵਾਲੇ ਵੀ ਮੁਆਫ਼ ਅਤੇ ਉਸ ਸਮੇਂ ਖ਼ੁਸ਼ੀ ਵਿਚ ਭੰਗੜੇ ਪਾਉਣ ਅਤੇ ਮਠਿਆਈਆਂ ਵੰਡਣ ਵਾਲੇ ਵੀ ਮੁਆਫ਼। ਦੂਜੀਆਂ ਧਿਰਾਂ ਨੂੰ ਸਾਡੀਆਂ ਇਨ੍ਹਾਂ ਕਮਜ਼ੋਰੀਆਂ ਦਾ ਪੂਰਨ ਗਿਆਨ ਹੈ। ਇਸੇ ਲਈ ਜਦੋਂ ਪਾਕਿਸਤਾਨ ਜਾਂ ਚੀਨ ਨਾਲ ਦੇਸ਼ ਦੀ ਜੰਗ ਛਿੜਦੀ ਹੈ ਤਾਂ ਰਾਤ-ਦਿਨ ਰੇਡੀਓ ਅਤੇ ਟੀ. ਵੀ. ਉੱਤੇ ਦੇਹ ਸ਼ਿਵਾ ਬਰ ਮੋਹਿ ਇਹੈ ਜਿਹੇ ਸ਼ਬਦ ਉੱਚੀ ਸੁਰ ਵਿਚ ਪੜ੍ਹੇ ਜਾਣੇ ਸ਼ੁਰੂ ਹੋ ਜਾਂਦੇ ਹਨ, ਇਨ੍ਹਾਂ ਨੂੰ ਵਡਿਆ ਤੇ ਉਕਸਾ ਕੇ ਮੈਦਾਨੇ-ਜੰਗ ਵਿਚ ਝੋਕ ਦਿੱਤਾ ਜਾਂਦਾ ਹੈ ਅਤੇ ਜੰਗ ਫ਼ਤਹ ਹੁੰਦੇ ਹੀ ਫਿਰ ਜਨ ਗਨ ਮਨ ਸ਼ੁਰੂ ਹੋ ਜਾਂਦੀ ਹੈ।

ਅਜਿਹਾ ਪਹਿਲਾਂ ਵੀ ਹੁੰਦਾ ਰਿਹਾ ਹੈ ਜਦੋਂ ਬਹਾਦਰ ਸਿੱਖ ਕੌਮ ਨੂੰ ਆਜ਼ਾਦੀ ਦੀ ਲੜਾਈ ਵਿਚ ਝੋਕਣਾ ਸੀ ਤਾਂ ਬਾਪੂ ਗਾਂਧੀ ਤੇ ਚਾਚਾ ਨਹਿਰੂ ਆਦਿ ਕੌਮੀ ਆਗੂ ਇਨ੍ਹਾਂ ਨੂੰ ਸਬਜ਼ਬਾਗ਼ ਵਿਖਾ-ਵਿਖਾ ਕੇ ਤਰ੍ਹਾਂ-ਤਰ੍ਹਾਂ ਦੇ ਵਾਅਦੇ ਕਰਦੇ ਨਹੀਂ ਸੀ ਥੱਕਦੇ। ਮਿਸਾਲ ਵਜੋਂ ਜਨਵਰੀ **1929** ਨੂੰ ਕਾਂਗਰਸ ਦੇ ਲਾਹੌਰ ਇਜਲਾਸ ਵਿਚ ਇਹ ਮਤਾ ਪਾਸ ਕੀਤਾ ਗਿਆ ਸੀ-

"ਕਾਂਗਰਸ ਪਾਰਟੀ ਸਿੱਖ ਕੌਮ ਨੂੰ ਪੱਕਾ ਭਰੋਸਾ ਦਿਵਾਉਂਦੀ ਹੈ ਕਿ ਆਜ਼ਾਦ ਭਾਰਤ ਦਾ ਕੋਈ ਵੀ ਸੰਵਿਧਾਨ ਐਸਾ ਨਹੀਂ ਬਣਾਇਆ ਜਾਵੇਗਾ, ਜੋ ਕਿ ਇਸ ਨੂੰ ਪਰਵਾਨ ਨਹੀਂ ਹੋਵੇਗਾ।"

**6** ਜੁਲਾਈ **1946** ਨੂੰ ਕਲਕੱਤਾ ਕਾਨਫਰੰਸ ਵਿਚ ਪੰਡਤ ਜਵਾਹਰ ਲਾਲ ਨਹਿਰੂ ਨੇ ਇਹ ਸ਼ਬਦ ਕਹੇ ਸਨ-

"ਪੰਜਾਬ ਦੀ ਬਹਾਦਰ ਸਿੱਖ ਕੌਮ ਵਿਸ਼ੇਸ਼ ਮਹਾਨਤਾ ਦੀ ਧਾਰਨੀ ਹੈ। ਮੇਰੇ ਵਿਚਾਰ ਵਿਚ ਸਾਨੂੰ ਕਿਸੇ ਨੂੰ ਵੀ ਇਸ ਸੰਬੰਧ ਵਿਚ ਕੋਈ ਆਪੱਤੀ ਨਹੀਂ ਹੋਣੀ ਚਾਹੀਦੀ ਕਿ ਉੱਤਰ-ਪੱਛਮ ਭਾਰਤ ਵਿਚ ਇਕ ਅਜਿਹਾ ਇਲਾਕਾ ਅਤੇ ਇੰਤਜ਼ਾਮ ਸਿੱਖਾਂ ਲਈ ਰਾਖਵਾਂ ਰੱਖਿਆ ਜਾਵੇ, ਜਿਸ ਸਦਕਾ ਇਹ ਵੀ ਆਜ਼ਾਦੀ ਦਾ ਆਨੰਦ ਮਾਣ ਸਕਣ।"

ਮਹਾਤਮਾ ਗਾਂਧੀ ਨੇ ਮਾਰਚ **1931** ਵਿਚ ਗੁਰਦੁਆਰਾ ਸੀਸ ਗੰਜ ਸਾਹਿਬ ਦਿੱਲੀ ਵਿਖੇ ਸਜੇ ਭਾਰੀ ਦੀਵਾਨ ਵਿਚ ਸਿੱਖ ਕੌਮ ਨੂੰ ਸੰਬੋਧਨ ਕਰਦੇ ਹੋਏ ਕਿਹਾ ਸੀ-

"ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਮੇਰੇ ਵਚਨਾਂ ਅਤੇ ਕਾਂਗਰਸ ਵੱਲੋਂ ਪਾਸ ਕੀਤੇ ਗਏ ਮਤਿਆਂ ਉਤੇ ਯਕੀਨ ਕਰੋ। ਸਿੱਖ ਕੌਮ ਨੂੰ ਧੋਖਾ ਦੇਣਾ ਤਾਂ ਪਾਸੇ ਰਿਹਾ, ਅਸੀਂ ਕਿਸੇ ਇਕ ਵਿਅਕਤੀ ਨਾਲ ਵੀ ਐਸਾ ਨਹੀਂ ਕਰ ਸਕਦੇ। ਜਦ ਕਦੀ ਕਾਂਗਰਸ ਨੇ ਅਜਿਹਾ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਹ ਆਪਣੀ ਬਰਬਾਦੀ ਨੂੰ ਆਪ ਸੱਦਾ ਦੇਵੇਗੀ।... ਮੈਂ ਪਰਮਾਤਮਾ ਨੂੰ ਹਾਜ਼ਰ-ਨਾਜ਼ਰ ਜਾਣ ਕੇ ਕਹਿੰਦਾ ਹਾਂ ਕਿ ਜੋ ਵਾਅਦੇ ਮੇਰੇ ਵੱਲੋਂ ਅਤੇ ਕਾਂਗਰਸ ਵੱਲੋਂ ਆਪ ਦੀ ਕੌਮ ਨਾਲ ਕੀਤੇ ਗਏ ਹਨ, ਇਨ੍ਹਾਂ ਨੂੰ ਅਸੀਂ ਹਰ ਕੀਮਤ ਤੇ ਨਿਭਾਵਾਂਗੇ।"

ਕੀ ਪੱਥਰਾਂ ਤੇ ਕੰਡਿਆਂ ਦੀ ਦੱਸਾਂ ਦੋਸਤੋ,
ਹਰ ਫੁੱਲ ਮੇਰੇ ਸਿਰ ਤੇ ਨਵਾਂ ਵਾਰ ਕਰ ਗਿਆ।
ਕੁਝ ਐਸੀ ਦਾਸਤਾਨ ਹੈ ਮੇਰੇ ਇਸ਼ਕ ਦੀ,
ਇਕਰਾਰ ਕਰਨ ਵਾਲਾ ਵੀ ਇਨਕਾਰ ਕਰ ਗਿਆ।

ਇਸੇ ਗੱਲ ਦਾ ਤਾਂ ਸਾਰਾ ਰੋਣਾ ਹੈ ਕਿ ਗਾਂਧੀ ਤੇ ਨਹਿਰੂ ਆਦਿ ਲੀਡਰਾਂ ਵੱਲੋਂ ਸਮੇਂ-ਸਮੇਂ ਕੀਤੇ ਗਏ ਵਾਅਦਿਆਂ ਦੇ ਬਾਵਜੂਦ ਸਿੱਖ ਕੌਮ ਨੂੰ ਬਣਦੇ ਹੱਕ ਤੇ ਸਤਿਕਾਰ ਦਾ ਦਰਜਾ ਕਿਉਂ ਨਹੀਂ ਦਿੱਤਾ ਗਿਆ? ਇਨ੍ਹਾਂ ਨੂੰ ਹੀ ਕਿਉਂ ਬਾਰ-ਬਾਰ ਹੱਕੀ ਮੰਗਾਂ ਮਨਵਾਉਣ ਲਈ ਮੋਰਚੇ ਲਗਾਉਣੇ ਪੈ ਰਹੇ ਹਨ? ਭਾਰਤ ਦੇ ਸੰਵਿਧਾਨ ਵਿਚ ਇਨ੍ਹਾਂ ਨੂੰ ਇਕ ਵੱਖਰੀ ਕੌਮ ਨਾ ਮੰਨ ਕੇ ਕੇਸਾਧਾਰੀ ਹਿੰਦੂ ਕਿਉਂ ਤਸੱਵਰ ਕੀਤਾ ਜਾ ਰਿਹਾ ਹੈ?

ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ **25** ਸਾਲ ਦੇ ਕਰੀਬ ਪੰਜਾਬ ਤੋਂ ਬਾਹਰ ਰਹਿਣ ਦਾ ਮੌਕਾ ਮਿਲਿਆ ਹੈ ਅਤੇ ਜ਼ਾਤੀ ਤਜਰਬੇ ਦੇ ਆਧਾਰ ਉੱਤੇ ਇਹ ਗੱਲ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਬੇਸ਼ੱਕ ਸਿੱਖ ਨੁਮਾਇੰਦੇ ਕੇਂਦਰ ਸਰਕਾਰ ਵਿਚ ਭਾਈਵਾਲ ਰਹੇ ਹਨ, ਪੰਜਾਬ ਵਿਚ ਵੀ ਇਨ੍ਹਾਂ ਦੀ ਹਕੂਮਤ ਰਹੀ ਹੈ, ਅੱਜ ਵੀ ਪੰਜਾਬ ਦਾ ਰਾਜ-ਭਾਗ ਇਕ ਸਿੱਖ ਹੀ ਚਲਾ ਰਿਹਾ ਹੈ, ਇਕ ਸਿੱਖ ਗਵਰਨਰ ਵੀ ਹੈ, ਮਿਨਾਰਟੀ ਕਮਿਸ਼ਨ ਦਾ ਚੇਅਰਮੈਨ ਵੀ ਇਕ ਸਿੱਖ ਹੀ ਹੈ, ਲੇਕਿਨ ਸਿੱਖ ਕੌਮ ਨੂੰ ਜੋ ਮਾਣ ਤੇ ਸਤਿਕਾਰ **1980** ਤੋਂ ਪਹਿਲਾਂ ਪ੍ਰਾਪਤ ਸੀ, ਅੱਜ ਉਸ ਵਿਚ ਭਾਰੀ ਤਬਦੀਲੀ ਆ ਚੁਕੀ ਹੈ ਅਤੇ ਕੌਮ ਦਾ ਸ਼ਾਨਾਂ-ਮੱਤਾ ਵਕਾਰ ਪਹਿਲਾਂ ਜਿਹਾ ਬਹਾਲ ਨਹੀਂ ਹੋ ਸਕਿਆ।

ਮੋਢੇ ਸੱਚ ਦੇ ਸਲੀਬ ਹੈ ਯਾਰੋ। ਮੇਰਾ ਮਸਤਕ ਅਜੀਬ ਹੈ ਯਾਰੋ।

ਸਿੱਖੀ ਉੱਤੇ ਸਿੱਧੇ ਜਾਂ ਅਸਿੱਧੇ ਢੰਗ ਨਾਲ ਹਮਲੇ ਅੱਜ ਵੀ ਨਿਰੰਤਰ ਜਾਰੀ ਹਨ। ਜੇਕਰ **1984** ਵਿਚ ਅਕਾਲ ਤਖ਼ਤ ਦੀ ਇਮਾਰਤ ਨੂੰ ਢਾਹੁਣ ਦਾ ਘੋਰ ਅਪਰਾਧ ਕੀਤਾ ਗਿਆ ਸੀ ਤਾਂ ਅੱਜ ਪੰਥ ਦੇ ਕਥਿਤ ਸ਼ੁਭਚਿੰਤਕਾਂ ਵੱਲੋਂ ਅਕਾਲ ਤਖ਼ਤ ਦੇ ਸਿਧਾਂਤਾਂ ਤੋਂ ਮੁਨਕਰ ਹੋ ਕੇ ਸਿੱਖੀ ਸਿਧਾਂਤਾਂ ਨੂੰ ਢਾਹ ਲਾਉਣ ਦੇ ਉਪਰਾਲੇ ਕੀਤੇ ਜਾ ਰਹੇ ਹਨ ਅਤੇ ਇਹ ਕੋਝੇ ਯਤਨ ਬੜੇ ਵਿਆਪਕ ਪੱਧਰ ਉੱਤੇ ਅਤੇ ਬਹੁਤ ਹੀ ਯੋਜਨਾਬੱਧ ਢੰਗ ਨਾਲ ਕੀਤੇ ਜਾ ਰਹੇ ਹਨ, ਜਿਸ ਤੋਂ ਹੋਣ ਵਾਲੇ ਕੌਮੀ ਨੁਕਸਾਨ ਦਾ ਅੰਦਾਜ਼ਾ ਹੀ ਨਹੀਂ ਲਾਇਆ ਜਾ ਸਕਦਾ। ਇਸ ਪੱਖ ਤੋਂ ਵੀ ਸੁਚੇਤ ਹੋਣ ਦੀ ਲੋੜ ਹੈ।

ਜੂਨ, **84** ਦੇ ਦੁਖਾਂਤ ਨੂੰ ਵਾਪਰੇ ਅੱਜ ਪੂਰੇ ਵੀਹ ਵਰ੍ਹੇ ਗੁਜ਼ਰ ਗਏ ਹਨ। ਲੇਕਿਨ ਬੜੇ ਅਫ਼ਸੋਸ ਅਤੇ ਦੁੱਖ ਨਾਲ ਲਿਖਣਾ ਪੈ ਰਿਹਾ ਹੈ ਕਿ ਸਾਡੀ ਸੋਚ ਅੱਜ ਤੋਂ ਵੀਹ ਸਾਲ ਪਹਿਲਾਂ ਜਿਥੇ ਖਲੋਤੀ ਸੀ, ਅੱਜ ਉਥੇ ਹੀ ਨਹੀਂ ਖਲੋਤੀ, ਬਲਕਿ ਰੀਵਰਸ ਗੇਅਰ ਲੱਗ ਕੇ ਹੋਰ ਵੀ ਪਿੱਛੇ ਵੱਲ ਜਾ ਚੁੱਕੀ ਹੈ, ਜੋ ਕਿ ਇਕ ਤਰ੍ਹਾਂ ਖ਼ਤਰੇ ਦੀ ਘੰਟੀ ਵੱਜਣ ਵਾਂਗ ਹੈ। ਜੇਕਰ ਅਸੀਂ ਆਪਣੇ ਕੌਮੀ ਫ਼ਰਜ਼ਾਂ ਤੋਂ ਇੰਜ ਹੀ ਅਵੇਸਲੇ ਹੋਏ ਰਹੇ ਤਾਂ ਆਉਣ ਵਾਲਾ ਸਮਾਂ ਹੋਰ ਵੀ ਭਿਆਨਕ ਅਤੇ ਮਾਰੂ ਸਿੱਧ ਹੋ ਸਕਦਾ ਹੈ। ਜਿਵੇਂ ਕਿ ਕਈ ਵੇਰ ਬੀਤੀਆਂ ਨੂੰ ਭੁੱਲ ਜਾਣ ਲਈ ਕਿਹਾ ਜਾਂਦਾ ਹੈ ਲੇਕਿਨ ਕੌਮ ਦੇ ਹਿਤਾਂ ਵਿਚ ਇਹ ਵਰਤਾਰਾ ਠੀਕ ਨਹੀਂ ਹੋਵੇਗਾ। ਭੂਤ ਨੂੰ ਭੁੱਲੀਏ ਨਾ, ਸਗੋਂ ਉਸ ਤੋਂ ਸਬਕ ਸਿੱਖ ਕੇ ਕੌਮ ਦੇ ਭਵਿੱਖ ਨੂੰ ਸੰਵਾਰਨ, ਨਿਖਾਰਨ ਤੇ ਉੱਜਵਲ ਬਣਾਉਣ ਵਿਚ ਆਪਣਾ ਯਥਾਸ਼ਕਤ ਹਿੱਸਾ ਪਾਈਏ-

**ਵੋਹ ਸ਼ਮ੍ਹਾਂ ਜਲਾਏਂ, ਆਂਧੀ ਜਿਸੇ ਬੁਝਾ ਨਾ ਸਕੇ।**
**ਵੋਹ ਨਕਸ਼ ਬਨਾਏਂ, ਜ਼ਮਾਨਾ ਜਿਸੇ ਮਿਟਾ ਨਾ ਸਕੇ।**

# ਕਰਨੀ ਦਾ ਪੂਰਾ (ਸ਼ਹੀਦ ਭਾਈ ਬੇਅੰਤ ਸਿੰਘ)

ਭਾਈ ਬੇਅੰਤ ਸਿੰਘ ਦਾ ਜਨਮ **4** ਮਈ **1950** ਨੂੰ ਚੰਡੀਗੜ੍ਹ ਦੇ ਨੇੜੇ ਮਲੋਆ ਪਿੰਡ ਵਿਚ ਹੋਇਆ। ਉਸਦੇ ਮਾਪੇ ਕੱਪੜਾ ਬੁਣ ਕੇ ਗੁਜ਼ਾਰਾ ਕਰਦੇ ਸਨ।

ਭਾਈ ਬੇਅੰਤ ਸਿੰਘ ਨੇ ਮੁਢਲੀ ਵਿਦਿਆ ਮਲੋਆ, ਤੀਰਾ, ਹਮੀਰਪੁਰ ਅਤੇ ਖ਼ਾਲਸਾ ਹਾਈ ਸਕੂਲ ਖਰੜ ਤੋਂ ਹਾਸਲ ਕੀਤੀ। **1968** ਵਿਚ ਚੰਡੀਗੜ੍ਹ ਦੇ ਸੈਕਟਰ **23** ਦੇ ਸਰਕਾਰੀ ਹਾਇਰ ਸੈਕੰਡਰੀ ਸਕੂਲ ਵਿਚੋਂ ਹਾਇਰ ਸੈਕੰਡਰੀ ਪਾਸ ਕਰਨ ਤੋਂ ਬਾਅਦ **11** ਸੈਕਟਰ ਦੇ ਸਰਕਾਰੀ ਕਾਲਜ ਵਿਚ ਦਾਖਲ ਹੋ ਗਿਆ। ਇਸੇ ਹੀ ਸਮੇਂ **1969-70** ਉਸਨੇ ਪੰਜਾਬ ਯੂਨੀਵਰਸਿਟੀ ਤੋਂ ਰੂਸੀ ਭਾਸ਼ਾ ਦਾ ਪਹਿਲੇ ਦਰਜੇ ਵਿਚ ਡਿਪਲੋਮਾ ਕਰ ਲਿਆ ਅਤੇ ਸਤੰਬਰ **71** ਵਿਚ ਬੀ.ਏ. ਮੁਕੰਮਲ ਕਰਨ ਤੋਂ ਬਾਅਦ ਦਿੱਲੀ ਚਲਾ ਗਿਆ ਜਿਥੇ ਉਹ ਦਿੱਲੀ ਪੁਲਿਸ ਵਿਚ ਸਬ-ਇੰਸਪੈਕਟਰ ਵਜੋਂ ਭਰਤੀ ਹੋ ਗਿਆ। ਦਿੱਲੀ ਵਿਚ ਹੀ ਉਸਨੇ **1976** ਵਿਚ ਬਿਮਲਾ ਦੇਵੀ ਨਾਲ ਵਿਆਹ ਕਰਵਾਇਆ ਜੋ ਉਸ ਸਮੇਂ ਲੇਡੀ ਹਾਰਡਿੰਗ ਹਸਪਤਾਲ ਵਿਚ ਨਰਸਿੰਗ ਦਾ ਕੋਰਸ ਕਰਦੀ ਸੀ ਅਤੇ ਜੋ ਬਾਅਦ ਵਿਚ ਬਿਮਲ ਕੌਰ ਖ਼ਾਲਸਾ ਦੇ ਤੌਰ 'ਤੇ ਸੰਘਰਸ਼ ਦੇ ਮੈਦਾਨ ਵਿਚ ਸਾਹਮਣੇ ਆਈ।

ਭਾਈ ਬੇਅੰਤ ਸਿੰਘ ਦਾ ਦਿੱਲੀ ਵਿਚ ਭਾਈ ਕਿਹਰ ਸਿੰਘ ਨਾਲ ਕਾਫੀ ਬੈਠਣ-ਉਠਣ ਸੀ। ਭਾਈ ਕਿਹਰ ਸਿੰਘ ਨੇ ਆਪਣੀ ਇਕ ਇੰਟਰਵਿਊ ਵਿਚ ਦੱਸਿਆ ਸੀ "ਉਹ ਇਕ ਬੇਹੱਦ ਸਾਊ ਵਿਅਕਤੀ ਸੀ, ਉਸ ਵਿਚ ਪੁਲਸੀਆਂ ਵਾਲੀ ਕੋਈ ਵੀ ਗੱਲ ਨਹੀਂ ਸੀ।" ਭਾਵੇਂ ਬੇਅੰਤ ਸਿੰਘ ਇੰਦਰਾ ਗਾਂਧੀ ਦੇ ਨਾਲ ਕਈ ਵਾਰ ਵਿਦੇਸ਼ ਗਿਆ ਸੀ ਪਰ ਉਸਨੇ ਕਦੀ ਵੀ ਵਿਦੇਸ਼ੀ ਮਾਲ 'ਤੇ ਲਾਲਾਂ ਨਹੀਂ ਸੀ ਸੁਟੀਆਂ। ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਜਦੋਂ ਪੁਲਿਸ ਨੇ ਉਸਦੇ ਦਿੱਲੀ ਵਾਲੇ ਘਰ ਅਤੇ ਮਲੋਏ ਉਹ ਪੈਸਾ ਭਾਲਣ ਲਈ ਛਾਪੇ ਮਾਰੇ ਸਨ ਜੋ ਉਸਦੀ ਇਕ ਥਿਊਰੀ ਮੁਤਾਬਕ ਬੇਅੰਤ ਸਿੰਘ ਨੂੰ ਕਤਲ ਕਰਨ ਲਈ ਮਿਲੇ ਸਨ, ਤਾਂ ਪੁਲਿਸ ਅਫਸਰਾਂ ਨੂੰ ਇਹ ਦੇਖਕੇ ਬੜੀ ਹੈਰਾਨੀ ਹੋਈ ਸੀ ਕਿ ਉਸਦੇ ਦੋਹਾਂ ਹੀ ਘਰਾਂ 'ਚ ਇਕ ਵੀ ਬਦੇਸ਼ੀ ਵਸਤੂ ਨਹੀਂ ਸੀ। ਜਿਹੜੇ ਕਮੀਨੇ ਅਫਸਰ ਇਹ ਸੋਚਦੇ ਸਨ ਕਿ ਭਲਾ ਬੇਅੰਤ ਸਿੰਘ ਨਿਜੀ ਆਰਥਕ ਫਾਇਦੇ ਤੋਂ ਬਿਨਾਂ ਇੰਦਰਾ ਗਾਂਧੀ ਦਾ ਕਤਲ ਕਿਵੇਂ ਕਰ ਸਕਦਾ ਹੈ, ਉਹਨਾਂ ਨੂੰ ਬੇਹੱਦ ਸ਼ਰਮਸਾਰ ਹੋਣਾ ਪਿਆ ਸੀ।

ਭਾਈ ਬੇਅੰਤ ਸਿੰਘ ਦੀ ਜ਼ਿੰਦਗੀ ਵਿਚ ਸਭ ਤੋਂ ਵੱਡਾ ਮੋੜ ਜੂਨ **1984** ਵਿਚ ਉਸ ਸਮੇਂ ਆਇਆ ਜਦੋਂ ਇੰਦਰਾ ਗਾਂਧੀ ਨੇ ਪੰਜਾਬ 'ਤੇ ਫੌਜ ਚਾੜ੍ਹ ਕੇ ਸਿੱਖ ਭਾਈਚਾਰੇ ਦੀ ਬੇਪਤੀ ਕੀਤੀ ਸੀ। ਉਸਦੇ ਪਹਿਲੇ ਲਫਜ਼ ਸਨ "ਬੀਬੀ ਨੇ ਇਹ ਚੰਗਾ ਨਹੀਂ ਕੀਤਾ, ਖਬਰੇ ਕਿੰਨੀ ਕੀਮਤ ਚੁਕਾਣੀ ਪਵੇਗੀ ਹੁਣ।" ਜਦੋਂ ਵੀ ਫੌਜੀ ਕਾਰਵਾਈ ਦੀ ਗੱਲ ਚਲਦੀ ਉਸਦੇ ਅਕਸਰ ਹੀ ਇਹ ਸ਼ਬਦ ਹੁੰਦੇ।

ਫੌਜੀ ਕਾਰਵਾਈ ਵਿਰੁੱਧ ਗੁੱਸੇ ਅਤੇ ਰੋਹ ਨੇ ਭਾਈ ਬੇਅੰਤ ਸਿੰਘ ਨੂੰ ਪੂਰੀ ਤਰ੍ਹਾਂ ਬਦਲ ਕੇ ਰੱਖ ਦਿੱਤਾ। ਰਾਜੀਵ ਗਾਂਧੀ ਨੇ ਸ਼ਰੇਆਮ ਮੰਨਿਆ ਹੈ ਕਿ ਉਸਦੀ ਝਾਕਣੀ ਹੀ ਹੋਰ ਦੀ ਹੋਰ ਹੋ ਗਈ ਸੀ ਅਤੇ ਉਸਨੂੰ ਉਸਤੋਂ ਡਰ ਅਤੇ ਖਤਰਾ ਮਹਿਸੂਸ ਹੋਣ ਲੱਗ ਪਿਆ ਸੀ ਅਤੇ ਇਸ ਬਾਰੇ ਉਸਨੇ ਆਪਣੀ ਅੰਮਾਂ ਨਾਲ ਵੀ ਗੱਲ ਕੀਤੀ ਸੀ। ਇਸ ਤੋਂ ਬਾਅਦ ਭਾਈ ਬੇਅੰਤ ਸਿੰਘ ਲਗਾਤਾਰ ਬੇਚੈਨ ਰਹਿਣ ਲੱਗ ਪਿਆ। ਜਦੋਂ ਵੀ ਉਸਦੀ ਬੇਚੈਨੀ ਵਧ ਜਾਂਦੀ ਉਹ ਭਾਈ ਕਿਹਰ ਸਿੰਘ ਦਾ ਸਾਥ ਕਰਦਾ। ਉਸਦਾ ਭਾਈ ਕਿਹਰ ਸਿੰਘ ਤੋਂ ਵੱਧ ਵਿਸ਼ਵਾਸਪਾਤਰ ਹੋਰ ਕੋਈ ਵੀ ਵਿਅਕਤੀ ਦਿੱਲੀ ਵਿਚ ਮੌਜੂਦ ਨਹੀਂ ਸੀ। ਉਸਨੂੰ ਮਹਿਸੂਸ ਹੋ ਗਿਆ ਸੀ ਕਿ ਜਿੰਨਾ ਚਿਰ ਪੰਜਾਬ ਦੀ ਅਣਖ ਨੂੰ ਵੰਗਾਰਨ ਵਾਲੇ ਦਾ ਵਜੂਦ ਕਾਇਮ ਰਹਿੰਦਾ ਹੈ ਉਹ ਸ਼ਾਂਤ ਨਹੀਂ ਹੋ ਸਕੇਗਾ। ਅੰਤ ਉਸਨੇ ਇੰਦਰਾ ਗਾਂਧੀ ਦੀ ਅਲਖ ਮੁਕਾਉਣ ਦਾ ਪੱਕਾ ਇਰਾਦਾ ਕਰ ਲਿਆ। ਉਸਨੂੰ ਮੁਸ਼ਕਲ ਸਿਰਫ ਇਹ ਆ ਰਹੀ ਸੀ ਕਿ ਇੰਦਰਾ ਗਾਂਧੀ ਦੇ ਹੀ ਸੁਰੱਖਿਆ ਅਮਲੇ ਵਿਚੋਂ ਸਾਥ ਦੇਣ ਲਈ ਕੋਈ ਹੋਰ ਵਿਅਕਤੀ ਨਹੀਂ ਸੀ ਲੱਭਦਾ। ਗੱਲਾਂ ਤਾਂ ਬਥੇਰੇ ਮਾਰ ਲੈਂਦੇ ਸੀ ਪਰ ਅਗਾਂਹ ਕਾਰਵਾਈ ਕਰਨ ਨੂੰ ਕੋਈ ਨਹੀਂ ਸੀ ਤੁਰਦਾ। ਇਕ ਦੋ ਜਣੇ ਤਾਂ ਐਨ ਮੌਕੇ 'ਤੇ ਜਵਾਬ ਦੇ ਗਏ।

ਭਾਈ ਬੇਅੰਤ ਸਿੰਘ ਦੇ ਮਨ ਅੰਦਰ ਇੰਦਰਾ ਗਾਂਧੀ ਦੇ ਖਿਲਾਫ ਰੋਹ ਐਨਾ ਜ਼ਿਆਦਾ ਸੀ ਕਿ ਉਸ ਕੋਲੋਂ ਆਪਣੇ ਇਰਾਦੇ ਨੂੰ ਲੁਕਾਅ ਕੇ ਰੱਖਣਾ ਵੀ ਮੁਸ਼ਕਲ ਹੋ ਰਿਹਾ ਸੀ। ਇਕ ਵਾਰ ਤਾਂ ਉਸ ਕੋਲੋਂ ਇਹ ਇਰਾਦਾ ਇੰਦਰਾ ਗਾਂਧੀ ਕੋਲ ਹੀ ਪਰਗਟ ਹੋ ਗਿਆ ਸੀ। ਇਹ ਵੱਖਰੀ ਗੱਲ ਹੈ ਕਿ ਹਕੂਮਤੀ ਤਾਕਤ ਦੇ ਨਸ਼ੇ ਵਿਚ ਚੂਰ ਹੋਣ ਕਰਕੇ ਉਹ ਭਾਈ ਬੇਅੰਤ ਸਿੰਘ ਦੇ ਇਸ਼ਾਰੇ ਨੂੰ ਸਮਝ ਨਹੀਂ ਸੀ ਸਕੀ। ਦਿਵਾਲੀ ਦੇ ਮੌਕੇ 'ਤੇ ਇੰਦਰਾ ਗਾਂਧੀ ਵਲੋਂ ਸੁਰੱਖਿਆ ਅਮਲੇ ਦੇ ਸਾਰੇ ਮੁਲਾਜ਼ਮਾਂ ਨੂੰ ਦਿੱਤੇ ਜਾਣ ਵਾਲੇ ਸੌ ਸੌ ਰੁਪਏ ਦੇ ਇਨਾਮ ਨੂੰ ਬੇਅੰਤ ਸਿੰਘ ਨੇ ਪੂਰੀ ਨਫਰਤ ਨਾਲ ਠੁਕਰਾ ਦਿੱਤਾ ਸੀ। ਇਸ਼ਾਰਾ ਬਹੁਤ ਸਪੱਸ਼ਟ ਸੀ ਪਰ ਹਕੂਮਤ ਦਾ ਗਰੂਰ ਅਕਸਰ ਹੀ ਮੱਤ ਮਾਰ ਦੇਂਦਾ ਹੈ।

ਇਹਨਾਂ ਦਿਨਾਂ ਵਿਚ ਹੀ ਭਾਈ ਬੇਅੰਤ ਸਿੰਘ ਦੀ ਮੁਲਾਕਾਤ ਭਾਈ ਸਤਵੰਤ ਸਿੰਘ ਨਾਲ ਹੋ ਗਈ। ਭਾਈ ਸਤਵੰਤ ਸਿੰਘ ਦੇ ਮਨ ਵਿਚ ਵੀ ਉਹੀ ਅੱਗ ਬਲ ਰਹੀ ਸੀ ਜੋ ਭਾਈ ਬੇਅੰਤ ਸਿੰਘ ਦੇ ਮਨ ਵਿਚ ਬਲ ਰਹੀ ਸੀ। ਭਾਈ ਬੇਅੰਤ ਸਿੰਘ ਲਈ ਉਸ ਸਮੇਂ ਹੈਰਾਨੀ ਅਤੇ ਖੁਸ਼ੀ ਦੀ ਕੋਈ ਹੱਦ ਨਾ ਰਹੀ ਜਦੋਂ ਉਸਨੇ ਦੇਖਿਆ ਕਿ ਭਾਈ ਸਤਵੰਤ ਸਿੰਘ ਮੁਢਲੀ ਜਿਹੀ ਗੱਲਬਾਤ ਦੇ ਬਾਅਦ ਉਸਦਾ ਸਾਥ ਦੇਣ ਲਈ ਤਿਆਰ ਹੋ ਪਿਆ ਹੈ। ਦੋਹਾਂ ਨੇ **24** ਅਕਤੂਬਰ ਨੂੰ ਇਕੱਠਿਆਂ ਅੰਮ੍ਰਿਤ ਛਕਿਆ ਅਤੇ **31** ਅਕਤੂਬਰ ਨੂੰ ਇੰਦਰਾ ਗਾਂਧੀ ਨੂੰ ਖਤਮ ਕਰਨ ਦੀ ਸਕੀਮ ਬਣਾ ਲਈ। ਉਸ ਦਿਨ ਸਤਵੰਤ ਸਿੰਘ ਨੇ ਕੋਈ ਬਹਾਨਾ ਲਾ ਕੇ ਆਪਣੀ ਡਿਊਟੀ ਭਾਈ ਬੇਅੰਤ ਸਿੰਘ ਦੇ ਕੋਲ ਲਵਾਉਣੀ ਸੀ।

ਸਤਵੰਤ ਸਿੰਘ ਦਾ ਬਹਾਨਾ ਚੱਲ ਗਿਆ ਤੇ ਉਸਦੀ ਡਿਊਟੀ ਬੇਅੰਤ ਸਿੰਘ ਵਾਲੇ ਗੇਟ ਦੇ ਨੇੜੇ ਲੱਗ ਗਈ। ਦੋਵੇਂ ਜਣੇ ਸਵੇਰੇ **9** ਕੁ ਵਜੇ ਬੜੀ ਹਸਰਤ ਨਾਲ ਇੰਦਰਾ ਗਾਂਧੀ ਨੂੰ ਉਡੀਕਣ ਲੱਗੇ। ਉਸ ਦਿਨ ਇੰਦਰਾ ਗਾਂਧੀ ਨੇ ਇਕ ਫਿਲਮ ਦੀ ਸ਼ੂਟਿੰਗ ਵਿਚ ਭਾਗ ਲੈਣਾ ਸੀ। ਇਹ ਫਿਲਮ ਉਸਦੀ ਆਪਣੀ ਜ਼ਿੰਦਗੀ 'ਤੇ ਸੀ ਅਤੇ ਇਸਨੂੰ ਪ੍ਰਸਿੱਧ ਬਰਤਾਨਵੀ ਫਿਲਮਸਾਜ਼ ਪੀਟਰ ਉਸਤੀਨੋਵ ਬਣਾ ਰਿਹਾ ਸੀ। ਕਿਉਂਕਿ ਫਿਲਮ ਇੰਦਰਾ ਗਾਂਧੀ ਦੇ ਆਪਣੇ ਬਾਰੇ ਸੀ ਇਸ ਲਈ ਉਹ ਪੂਰੀ ਤਿਆਰੀ ਨਾਲ ਸੱਜ-ਧੱਜ ਕੇ ਘਰੋਂ ਬਾਹਰ ਨਿਕਲੀ। ਉਹ **9** ਵੱਜ ਕੇ ਪੰਜ ਮਿੰਟ 'ਤੇ ਉਸ ਗੇਟ 'ਤੇ ਪਹੁੰਚੀ ਜਿਸ 'ਤੇ ਬੇਅੰਤ ਸਿੰਘ ਦੀ ਡਿਊਟੀ ਸੀ। ਬੇਅੰਤ ਸਿੰਘ ਨੇ ਰੋਜ਼ ਵਾਂਗ ਸਲੂਟ ਜ਼ਰੂਰ ਮਾਰਿਆ ਪਰ ਸਲੂਟ ਮਾਰਨ ਤੋਂ ਬਾਅਦ ਅੱਜ ਉਹਦਾ ਹੱਥ ਗੇਟ ਨੂੰ ਖੋਲ੍ਹਣ ਵੱਲ ਜਾਣ ਦੀ ਥਾਂ ਉਸਦੇ **38** ਬੋਰ ਦੇ ਸਪੈਸ਼ਲ ਰੇਂਜ ਪਿਸਤੌਲ ਵੱਲ ਚਲਾ ਗਿਆ ਅਤੇ ਉਸ ਨੇ ਅੱਖ ਦੇ ਫੋਰੇ ਵਿਚ ਪੰਜ ਗੋਲੀਆਂ ਇੰਦਰਾ ਗਾਂਧੀ 'ਤੇ ਦਾਗ ਦਿੱਤੀਆਂ। ਭਾਈ ਬੇਅੰਤ ਸਿੰਘ ਦੀਆਂ ਗੋਲੀਆਂ ਨਾਲ ਇੰਦਰਾ ਗਾਂਧੀ ਡਿਗ ਹੀ ਰਹੀ ਸੀ ਕਿ ਨੇੜੇ ਹੀ ਝਾੜੀਆਂ ਦੇ ਪਿੱਛੇ ਖੜ੍ਹੇ ਭਾਈ ਸਤਵੰਤ ਸਿੰਘ ਨੇ ਸਾਹਮਣੇ ਹੋ ਕੇ ਆਪਣੀ ਕਾਰਬਾਈਨ ਨਾਲ ਗੋਲੀਆਂ ਦੀ ਬੁਛਾੜ ਕਰ ਦਿੱਤੀ। ਇੰਦਰਾ ਗਾਂਧੀ ਤਾਂ ਥਾਂ 'ਤੇ ਹੀ ਢੇਰੀ ਹੋ ਗਈ ਪਰ ਉਸਦੇ ਨਾਲ ਆ ਰਹੇ ਦੂਸਰੇ ਅਧਿਕਾਰੀਆਂ ਨੂੰ ਭੱਜਣ ਵਾਸਤੇ ਰਾਹ ਨਹੀਂ ਸੀ ਲੱਭ ਰਿਹਾ।

ਭਾਈ ਬੇਅੰਤ ਸਿੰਘ ਤੇ ਭਾਈ ਸਤਵੰਤ ਸਿੰਘ ਆਪੋ ਆਪਣੀਆਂ ਥਾਵਾਂ 'ਤੇ ਅਡੋਲ ਖੜ੍ਹੇ ਰਹੇ। ਉਹਨਾਂ ਨੇ ਇਹ ਕਹਿੰਦਿਆਂ ਹੋਇਆਂ ਆਪਣੇ ਹਥਿਆਰ ਸੁੱਟ ਦਿੱਤੇ "ਅਸੀਂ ਜੋ ਕੰਮ ਕਰਨਾ ਸੀ ਕਰ ਲਿਆ, ਹੁਣ ਤੁਸੀਂ ਆਪਣਾ ਕੰਮ ਕਰ ਲਵੋ" ਭਾਈ ਬੇਅੰਤ ਸਿੰਘ ਹੁਰਾਂ ਦੇ ਇਹ ਸ਼ਬਦ ਬਹੁਤ ਹੀ ਅਰਥ ਭਰਪੂਰ ਸਨ। ਭਾਈ ਬੇਅੰਤ ਸਿੰਘ ਹੁਰਾਂ ਦਾ 'ਕੰਮ' ਕੀ ਸੀ? ਜ਼ੁਲਮ ਅਤੇ ਧੱਕੇਸ਼ਾਹੀ ਦੀ ਪ੍ਰਤੀਕ ਇੰਦਰਾ ਗਾਂਧੀ ਨੂੰ ਸੋਧਣਾ ਅਤੇ ਜਬਰ ਤੇ ਬੇਇਨਸਾਫੀ ਵਿਰੁੱਧ ਲੜਦਿਆਂ ਕੱਟ ਮਰਨ ਦੀਆਂ ਇਨਕਲਾਬੀ ਰਵਾਇਤਾਂ ਨੂੰ ਬੁਲੰਦ ਕਰਨਾ। ਜ਼ਾਬਰ ਹਾਕਮਾਂ ਦਾ ਕੰਮ ਕੀ ਹੈ? ਲੋਕਾਂ ਉੱਤੇ ਜ਼ੁਲਮ ਕਰਨਾ, ਅੱਤ ਚੁੱਕਣੀ ਅਤੇ ਇਸ ਵਹਿਸ਼ੀਪੁਣੇ ਵਿਰੁੱਧ ਆਵਾਜ਼ ਬੁਲੰਦ ਕਰਨ ਵਾਲੇ ਘੁਲਾਟੀਆਂ ਨੂੰ ਗੋਲੀਆਂ ਤੇ ਫਾਂਸੀਆਂ ਨਾਲ ਨਿਵਾਜਣਾ। ਸੱਚ ਤੇ ਝੂਠ ਵਿਚਕਾਰ ਅਤੇ ਹੱਕ ਸੱਚ ਤੇ ਬੇਇਨਸਾਫੀ ਵਿਚਕਾਰ ਇਹ ਸਦੀਵੀ ਜੰਗ ਜਾਰੀ ਹੈ।

ਭਾਈ ਬੇਅੰਤ ਸਿੰਘ ਦੇ ਭਾਈ ਸਤਵੰਤ ਸਿੰਘ ਵਲੋਂ ਹਥਿਆਰ ਸੁੱਟ ਦੇਣ ਤੋਂ ਬਾਅਦ ਹੀ ਇੰਡੋ-ਤਿਬਤੀਅਨ ਬਾਰਡਰ ਪੁਲਿਸ ਦੇ ਕਮਾਂਡੋਆਂ ਦੀ ਉਹਨਾਂ ਨੂੰ ਗ੍ਰਿਫਤਾਰ ਕਰਕੇ ਇਕ ਕਮਰੇ ਵਿਚ ਲਿਜਾਣ ਦੀ ਹਿੰਮਤ ਪਈ। ਇਸ ਕਮਰੇ ਵਿਚ ਆਪਸੀ ਤਕਰਾਰ ਹੋਣ 'ਤੇ ਬੁਜ਼ਦਿਲ ਕਮਾਂਡੋਆਂ ਨੇ ਨਿਹੱਥੇ ਯੋਧਿਆਂ 'ਤੇ ਗੋਲੀਆਂ ਵਰ੍ਹਾ ਦਿੱਤੀਆਂ ਜਿਹਨਾਂ ਕਾਰਨ ਭਾਈ ਬੇਅੰਤ ਸਿੰਘ ਮੌਕੇ 'ਤੇ ਹੀ ਸ਼ਹਾਦਤ ਪਾ ਗਿਆ। ਭਾਈ ਬੇਅੰਤ ਸਿੰਘ ਭਾਵੇਂ ਆਪ ਨਹੀਂ ਰਿਹਾ ਪਰ ਉਸਦਾ ਇਹ ਇਤਿਹਾਸਕ ਕਾਰਨਾਮਾ ਸਿੱਖ ਨੌਜਵਾਨਾਂ ਨੂੰ ਉਸ ਸਮੇਂ ਤਕ ਧੱਕੇ ਅਤੇ ਜ਼ਬਰ ਦੇ ਖਿਲਾਫ ਜੂਝਦਿਆਂ ਹੋਇਆਂ ਕੱਟ ਮਰਨ ਲਈ ਪ੍ਰੇਰਦਾ ਰਹੇਗਾ ਜਦ ਤਕ ਹਰ ਕਿਸਮ ਦੇ ਜਬਰ ਦੀ ਸਮਾਜ ਵਿਚੋਂ ਸਦਾ ਸਦਾ ਲਈ ਜੜ੍ਹ ਨਹੀਂ ਪੁੱਟ ਦਿੱਤੀ ਜਾਂਦੀ।

# ਸ਼ਹੀਦ: ਭਾਈ ਜਿੰਦਾ ਤੇ ਸੁੱਖਾ

## ਮਹਿੰਦਰ ਪਾਲ ਸਿੰਘ

ਸਿੱਖ ਇਤਿਹਾਸ ਜੱਦੋ-ਜਹਿਦ ਦਾ ਇਤਿਹਾਸ ਹੈ। ਹਰ ਸਮੇਂ ਜੁਝਦਿਆਂ ਸਿੱਖਾਂ ਨੂੰ ਵੱਖ-ਵੱਖ ਸਥਿਤੀਆਂ ਵਿਚੋਂ ਲੰਘਣਾ ਪਿਆ ਸਿੱਖਾਂ ਨੇ ਆਪਣੀਆਂ ਮੁਸ਼ਕਿਲਾਂ ਤੇ ਚੁਣੌਤੀਆਂ ਨੂੰ ਪਾਰ ਕਰਨ ਲਈ ਇਤਿਹਾਸ ਤੋਂ ਸੇਧ ਲਈ ਹੈ। ਸਿੱਖ ਚਾਹੇ ਜੰਗਲਾਂ ਵਿਚ ਰੂਪੋਸ਼ ਜੀਵਨ ਬਸਰ ਕਰਦੇ ਹੋਣ, ਕੈਦ ਖਾਨਿਆਂ ਦੀਆਂ ਕਠਿਨਾਈਆਂ ਤੇ ਔਕੜਾਂ ਦਾ ਸਾਹਮਣਾ ਕਰ ਰਹੇ ਹੋਣ ਉਨ੍ਹਾਂ ਆਪਣੀਆਂ ਮਹਾਨ ਪਰੰਪਰਾਵਾਂ ਦਾ ਪੱਲਾ ਨਹੀਂ ਛੱਡਿਆ। ਇਸ ਦੀ ਮਿਸਾਲ ਸਿੱਖ ਇਤਿਹਾਸ ਦੇ ਸ਼ੁਰੂ ਤੋਂ ਲੈ ਕੇ 20ਵੀਂ ਸਦੀ ਦੇ ਅਖੀਰ ਤਕ ਅਤੇ ਅੱਜ ਦੇ ਮੌਜੂਦਾ ਸਿੱਖ ਸੰਘਰਸ਼ ਵਿਚੋਂ ਮਿਲਦੀ ਹੈ। ਸਿੱਖ ਕੌਮ ਸ਼ਹੀਦਾਂ ਦੀ ਕੌਮ ਹੈ। ਇਤਿਹਾਸ ਦੇ ਇਕੱਲੇ-ਇਕੱਲੇ ਪੰਨੇ 'ਤੇ ਸਿੰਘਾਂ ਦੀਆਂ ਕੀਤੀਆਂ ਕੁਰਬਾਨੀਆਂ ਦੀ ਮਿਸਾਲ ਕਾਇਮ ਹੈ। ਜਿਨ੍ਹਾਂ ਵਿਚ ਸ਼ਹੀਦ ਭਾਈ ਹਰਜਿੰਦਰ ਸਿੰਘ 'ਜਿੰਦਾ' ਤੇ ਸ਼ਹੀਦ ਭਾਈ ਸੁਖਦੇਵ ਸਿੰਘ 'ਸੁੱਖਾ' ਦੀਆਂ ਆਪਣੇ-ਆਪ ਵਿਚ ਸਿਰਮੌਰ ਮਿਸਾਲਾਂ ਹਨ।

20ਵੀਂ ਸਦੀ ਦੇ ਸਿੱਖ ਇਤਿਹਾਸ ਵਿਚ ਭਾਈ ਜਿੰਦਾ ਤੇ ਭਾਈ ਸੁੱਖਾ ਦਾ ਅਹਿਮ ਸਥਾਨ ਹੈ। ਇਨ੍ਹਾਂ ਦੋਹਾਂ ਸੂਰਬੀਰ ਯੋਧਿਆਂ ਨੇ ਸਿੱਖ ਕੌਮ ਦੀ ਅਣਖ ਤੇ ਗੈਰਤ ਨੂੰ ਕਾਇਮ ਰੱਖਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਕੀਤੀ ਬੇਅਦਬੀ ਦਾ ਬਦਲਾ ਪੂਨੇ ਜਾ ਕੇ ਜਨਰਲ ਵੈਦਿਆ ਨੂੰ ਮਾਰ ਕੇ ਲਿਆ ਅਤੇ ਦਿੱਲੀ ਸਿੱਖ ਕਤਲੇਆਮ ਦੇ ਮੁੱਖ ਦੋਸ਼ੀ ਲਲਿਤ ਮਾਕਨ ਤੇ ਅਰਜਨ ਦਾਸ ਵਰਗਿਆਂ ਨੂੰ ਚਿੱਟੇ ਦਿਨ ਸੋਧ ਕੇ ਦਿੱਲੀ ਤਖ਼ਤ ਹਿਲਾ ਦਿੱਤਾ ਅਤੇ ਸਿੱਖ ਕੌਮ ਦੇ ਦੋਸ਼ੀਆਂ ਨੂੰ ਚੁਣ-ਚੁਣ ਕੇ ਸੋਧਿਆ। ਦਿੱਲੀ ਦੇ ਹਾਕਮਾਂ ਨੂੰ ਉਨਾਂ ਚਿਰ ਸੁੱਖ ਦੀ ਨੀਂਦ ਨਹੀਂ ਆਈ ਜਿੰਨਾ ਚਿਰ ਭਾਈ ਜਿੰਦੇ ਤੇ ਭਾਈ ਸੁੱਖੇ ਨੂੰ ਫਾਂਸੀ 'ਤੇ ਨਹੀਂ ਚੜ੍ਹਾ ਦਿੱਤਾ ਗਿਆ। ਇਨ੍ਹਾਂ ਸੂਰਮਿਆਂ ਦੇ ਪੰਥ ਲਈ ਕੀਤੇ ਸਭ ਕਾਰਨਾਮਿਆਂ ਦੀ ਦਾਸਤਾਨ ਬਹੁਤ ਲੰਬੀ ਹੈ। ਅਸਲ ਵਿਚ ਫਾਂਸੀ ਦੇ ਰੱਸੇ ਚੁੰਮਣ ਦਾ ਚਾਅ, ਦੁਸ਼ਟਾਂ ਨੂੰ ਸੋਧਣ ਦਾ ਬਲ, ਇਨ੍ਹਾਂ ਨੂੰ ਕਲਗੀਧਰ ਪਿਤਾ ਜੀ ਦੀ ਕਿਰਪਾ ਨਾਲ ਵੀਹਵੀਂ ਸਦੀ ਦੇ ਅਣਖੀਲੇ ਜਰਨੈਲ ਕਰਨੀ ਤੇ ਕਥਨੀ ਦੇ ਪੂਰੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਸੰਗਤ ਕਰਨ ਨਾਲ ਮਿਲਿਆ। ਸੰਤਾਂ ਦੇ ਮਿਲਾਪ ਨੇ ਦੋਹਾਂ ਸੂਰਮਿਆਂ ਦੀ ਅਣਖ ਤੇ ਗ਼ੈਰਤ ਨੂੰ ਹੋਰ ਉਜਾਗਰ ਕਰ ਦਿੱਤਾ। ਜਦ ਸੰਤਾਂ ਦੇ ਇਹ ਬਚਨ ਸੁਣੇ।

**ਜੇ ਜੀਵੈ ਪਤਿ ਲਥੀ ਜਾਇ॥**
**ਸਭੁ ਹਰਾਮੁ ਜੇਤਾ ਕਿਛੁ ਖਾਇ॥**

ਬੱਸ ਫੇਰ ਕੀ ਸੀ। ਘਰ ਬਾਰ ਦਾ ਤਿਆਗ ਕਰਕੇ ਮੈਦਾਨੇ-ਜੰਗ ਵਿਚ ਜੂਝ ਪਏ ਤੇ ਆਖਰੀ ਸਵਾਸਾਂ ਤਕ ਖਾਲਸਾ ਰਾਜ ਦੀ ਕਾਇਮੀ ਵਾਸਤੇ ਜੂਝਦੇ ਹੋਏ ਸ਼ਹਾਦਤ ਪ੍ਰਾਪਤ ਕਰ ਗਏ।

ਭਾਈ ਹਰਜਿੰਦਰ ਸਿੰਘ ਜਿੰਦਾ ਦਾ ਜਨਮ ਪਿਤਾ ਸ੍ਰੀ ਗੁਲਜ਼ਾਰ ਸਿੰਘ ਦੇ ਘਰ ਮਾਤਾ ਗੁਰਨਾਮ ਕੌਰ ਦੀ ਕੁੱਖੋਂ ਫਰਵਰੀ 1961 ਵਿਚ ਹੋਇਆ। ਭਾਈ ਦੇ ਦੋ ਵੱਡੇ ਭਰਾ ਤੇ ਇਕ ਭੈਣ ਹਨ। ਮੁੱਢਲੀ ਪੜ੍ਹਾਈ ਆਪਣੇ ਪਿੰਡ ਗਦਲੀ (ਅੰਮ੍ਰਿਤਸਰ) ਤੋਂ ਪ੍ਰਾਪਤ ਕੀਤੀ, ਗਹਿਰੀ ਮੰਡੀ ਤੋਂ ਦਸਵੀਂ, ਬਾਰ੍ਹਵੀਂ ਜੰਡਿਆਲਾ ਗੁਰੂ ਤੋਂ ਕੀਤੀ ਤੇ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਉੱਚ ਵਿੱਦਿਆ ਲਈ ਦਾਖਲਾ ਲੈ ਲਿਆ ਅਜੇ ਬੀ.ਏ. ਭਾਗ ਦੂਸਰਾ ਵਿਚ ਹੀ ਪੜ੍ਹਦੇ ਸਨ ਕਿ 1984 ਵਾਲਾ ਘੱਲੂਘਾਰਾ ਵਾਪਰ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਸਮੇਂ ਸ੍ਰੀ ਦਰਬਾਰ ਸਾਹਿਬ ਇਕੱਤਰ ਹੋਈਆਂ ਸਿੱਖ ਸੰਗਤਾਂ ਨੂੰ ਭਾਰਤੀ ਫੌਜ ਵਲੋਂ ਗੋਲੀਆਂ, ਬੰਬਾਂ, ਤੋਪਾਂ ਅਤੇ ਟੈਂਕਾਂ ਨਾਲ ਭੁੰਨ ਦਿੱਤਾ। ਸ੍ਰੀ ਅਕਾਲ ਤਖ਼ਤ ਸਾਹਿਬ ਢਹਿ-ਢੇਰੀ ਕਰ ਦਿੱਤਾ, ਚਾਲੀ ਹੋਰ ਗੁਰਧਾਮਾਂ ਨੂੰ ਵੀ ਫੌਜੀ ਛਾਉਣੀਆਂ ਵਿਚ ਤਬਦੀਲ ਕਰਕੇ ਰੱਖ ਦਿੱਤਾ। ਪਿੰਡਾਂ ਵਿਚ ਸਿੱਖ ਨੌਜਵਾਨਾਂ ਨੂੰ ਚੁਣ-ਚੁਣ ਕੇ ਮਾਰਿਆ ਗਿਆ। ਇਨ੍ਹਾਂ ਘਟਨਾਵਾਂ ਕਰਕੇ ਹਰ ਸਿੱਖ ਵਾਂਗ ਭਾਈ ਹਰਜਿੰਦਰ ਸਿੰਘ ਜਿੰਦੇ ਦੇ ਖੂਨ ਨੇ ਉਬਾਲਾ ਖਾਧਾ, ਸਿੱਖੀ ਅਣਖ ਜਾਗੀ। ਪੜ੍ਹਾਈ ਵਿੱਚੇ ਛੱਡ ਕੇ ਸਿੱਖ ਸੰਘਰਸ਼ ਵਿਚ ਕੁੱਦ ਪਏ ਜਦੋਂ ਫੌਜਾਂ ਨੇ ਸ੍ਰੀ ਦਰਬਾਰ ਸਾਹਿਬ ਨੂੰ ਆਪਣੇ ਕਬਜ਼ੇ ਵਿਚ ਕੀਤਾ ਹੋਇਆ ਸੀ, ਉਦੋਂ ਭਾਈ ਜਿੰਦਾ ਆਪਣੇ ਪਿੰਡ ਦੇ ਨੇੜੇ-ਤੇੜੇ ਦੀਆਂ ਸਿੱਖ ਸੰਗਤਾਂ ਨਾਲ ਸ੍ਰੀ ਦਰਬਾਰ ਸਾਹਿਬ ਨੂੰ ਆਜ਼ਾਦ ਕਰਵਾਉਣ ਲਈ ਕੀਤੇ ਮਾਰਚ ਵਿਚ ਸ਼ਾਮਲ ਸੀ। ਪਰ ਫੌਜੀ ਨਾਕਿਆਂ ਦੇ ਸਾਹਮਣੇ ਕੋਈ ਪੇਸ਼ ਨਾ ਚੱਲੀ ਤੇ ਕਚੀਚੀਆਂ ਖਾਂਦੇ ਦੁਖੀ ਹਿਰਦਿਆਂ ਨਾਲ ਕੁੱਟ-ਮਾਰ ਖਾ ਕੇ ਘਰੀਂ ਪਰਤ ਆਏ, ਭਾਈ ਹਰਜਿੰਦਰ ਸਿੰਘ ਆਪਣੇ ਨਾਨਕੇ ਪਿੰਡ ਚੱਕ ਬਾਈ ਐਚ.ਸੀ. ਗੰਗਾਨਗਰ ਚਲਾ ਗਿਆ ਉਥੇ ਆਪਣੇ ਮਾਸੀ ਦੇ ਪੁੱਤਰ ਬਲਵਿੰਦਰ ਸਿੰਘ ਰਾਜੂ ਤੇ ਉਸ ਦੇ ਦੋਸਤ ਭਾਈ ਸੁਖਦੇਵ ਸਿੰਘ ਸੁੱਖਾ 16 ਐਫ ਨਾਲ ਮਿਲਕੇ ਸ੍ਰੀ ਅਕਾਲ ਤਖ਼ਤ ਤੇ ਹੋਰ ਗੁਰਧਾਮਾਂ ਦੀ ਕੀਤੀ ਬੇਅਦਬੀ ਅਤੇ ਸਿੱਖ ਕੌਮ ਦੀ ਹੋਈ ਬੇਪਤੀ ਦਾ ਬਦਲਾ ਲੈਣ ਲਈ ਪ੍ਰਣ ਕੀਤਾ।

ਭਾਈ ਸੁਖਦੇਵ ਸਿੰਘ ਦਾ ਜਨਮ ਰਾਜਸਥਾਨ ਦੇ ਜ਼ਿਲ੍ਹਾ ਗੰਗਾਨਗਰ ਦੀ ਤਹਿਸੀਲ ਦੇ ਚੱਕ ਨੰ. 11 ਵਿਚ ਹੋਇਆ। ਪਿਤਾ ਸ. ਮਹਿੰਗਾ ਸਿੰਘ ਤੇ ਮਾਤਾ ਸੁਰਜੀਤ ਕੌਰ ਪੂਰਨ ਗੁਰਸਿੱਖ ਰਹਿਤ ਦੇ ਧਾਰਨੀ ਤੇ ਨਿਤਨੇਮੀ ਸਨ। ਭਾਈ ਸੁੱਖੇ ਨੂੰ ਸਿੱਖੀ ਸਿਦਕ ਦੀ ਦਾਤ ਵਿਰਸੇ ਵਿਚੋਂ ਮਿਲੀ, ਸਕੂਲ ਦੀ ਪੜ੍ਹਾਈ ਦੇ ਨਾਲ ਹੀ ਧਾਰਮਿਕ ਵਿੱਦਿਆ ਤੇ ਗੁਰਬਾਣੀ ਦਾ ਅਭਿਆਸ ਉਸ ਦਾ ਨਿੱਤ ਕਰਮ ਬਣ ਗਿਆ। ਮੁੱਢਲੀ ਵਿੱਦਿਆ ਪਿੰਡ ਮਾਣਕਪੁਰ ਚੱਕ ਨੰ. 93 ਤੋਂ ਪ੍ਰਾਪਤ ਕੀਤੀ ਕਰਨਪੁਰ ਤੋਂ ਦਸਵੀਂ ਪਾਸ ਕਰਕੇ, ਗਿਆਨ ਜੋਤੀ ਕਾਲਜ ਤੋਂ ਬੀ.ਏ. ਪਾਸ ਕੀਤੀ। ਐਮ.ਏ. ਅੰਗਰੇਜ਼ੀ ਵਿਚ ਕਰਦੇ ਸੀ ਜਦੋਂ 1984 ਦਾ ਸਿੱਖੀ ਦਮਨ ਕਰਨ ਵਾਲਾ ਘੱਲੂਘਾਰਾ ਵਾਪਰ ਗਿਆ। ਭਾਈ ਸੁੱਖਾ ਘਰੋਂ ਬੇਘਰ ਹੋ ਕੇ ਸਿੱਖੀ ਦੀ ਪੱਤ ਬਚਾਉਣ ਦੀਆਂ ਵਿਉਂਤਾਂ ਕਰਨ ਲੱਗ ਪਿਆ। ਆਪਣੇ ਮਿੱਤਰ ਬਲਵਿੰਦਰ ਸਿੰਘ ਰਾਜੂ ਤੇ ਉਸ ਦੇ ਮਾਸੀ ਦੇ ਪੁੱਤਰ ਹਰਜਿੰਦਰ ਸਿੰਘ ਜਿੰਦੇ ਨਾਲ ਮਿਲਕੇ ਨਿਸ਼ਾਨੇ 'ਤੇ ਪੁੱਜਣ ਲਈ ਆਪ ਨੇ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕੀਤੀ।

ਭਾਈ ਸੁੱਖੇ ਤੇ ਜਿੰਦੇ ਨੇ ਪੰਜਾਬ ਤੋਂ ਬਾਹਰ ਦਿੱਲੀ ਨੂੰ ਆਪਣੀਆਂ ਸਰਗਰਮੀਆਂ ਦਾ ਕੇਂਦਰ ਬਣਾਇਆ ਹੋਇਆ ਸੀ ਕਿਉਂਕਿ ਨਵੰਬਰ 1984 ਵਿਚ ਸਿੱਖਾਂ ਦਾ ਸਭ ਤੋਂ ਵੱਧ ਕਤਲੇਆਮ ਤੇ ਬੇਪਤੀ ਦਿੱਲੀ ਵਿਚ ਹੋਈ ਸੀ। ਦਿੱਲੀ ਵਿਚ ਇਨ੍ਹਾਂ ਸੂਰਮਿਆਂ ਦਾ ਨਾਮ ਸੁਣ ਕੇ ਇਨ੍ਹਾਂ ਦੀਆਂ ਤਸਵੀਰਾਂ ਟੀ.ਵੀ. ਉਤੇ ਦੇਖ ਕੇ ਦਿੱਲੀ ਦੇ ਫਿਰਕੂ ਕਾਤਲ ਲੀਡਰ ਘਰਾਂ ਤੋਂ ਬਾਹਰ ਨਹੀਂ ਨਿਕਲਦੇ ਸਨ। ਇਕ ਵਾਰੀ ਭਾਈ ਜਿੰਦਾ ਪੁਲਿਸ ਦੇ ਕਾਬੂ ਆ ਗਿਆ ਤੇ ਅਹਿਮਦਾਬਾਦ ਜੇਲ੍ਹ ਵਿਚ ਭੇਜ ਦਿੱਤਾ ਭਾਈ ਸਾਹਿਬ ਉਥੋਂ ਨਿਕਲਣ ਵਿਚ ਕਿਸੇ ਤਰ੍ਹਾਂ ਸਫਲ ਹੋ ਗਏ ਫਿਰ ਇਨ੍ਹਾਂ ਨੇ ਉਸ ਵੇਲੇ ਦੇ ਹਿੰਦੁਸਤਾਨੀ ਕਮਾਂਡਰ ਇਨ ਚੀਫ ਜਨਰਲ ਵੈਦਿਆ ਨੂੰ ਸੋਧਣ ਦਾ ਪ੍ਰੋਗਰਾਮ ਬਣਾਇਆ। ਜਨਰਲ ਵੈਦਿਆ ਨਾਲ ਸਿੰਘਾਂ ਸੂਰਮਿਆਂ ਦੀ ਕੋਈ

ੴ  ੴ  ੴ  ੴ  ੴ  ੴ

ਜਾਤੀ ਦੁਸ਼ਮਣੀ ਨਹੀਂ ਸੀ ਇਨ੍ਹਾਂ ਨੇ ਸਿਰਫ ਸਿੱਖ ਪੰਥ ਦੀਆਂ ਪੁਰਾਤਨ ਪਰੰਪਰਾਵਾਂ ਅਨੁਸਾਰ ਹੀ ਜਨਰਲ ਵੈਦਿਆ ਨੂੰ ਉਸ ਦੇ ਬਣਦੇ ਪਾਪਾਂ ਦੀ ਸਜ਼ਾ ਦਿੱਤੀ। ਜਨਰਲ ਵੈਦਿਆ ਨੇ ਇੰਦਰਾ ਗਾਂਧੀ ਦੀ ਇੱਛਾ ਮੁਤਾਬਕ ਫੌਜ ਦੀ ਕਮਾਂਡ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਮਲਾ ਕੀਤਾ ਤੇ ਹੋਰ ਗੁਰਦੁਆਰਿਆਂ ਦੀ ਬੇਹੁਰਮਤੀ ਕੀਤੀ। ਨਿਰਦੋਸ਼ ਬੱਚੇ, ਬੁੱਢੇ ਅਤੇ ਔਰਤਾਂ ਦਾ ਕਤਲੇਆਮ ਕਰਕੇ ਸਿੱਖਾਂ ਨਾਲ ਦੁਸ਼ਮਣ ਤੋਂ ਜ਼ਿਆਦਾ ਵਧੀਕੀ ਕੀਤੀ ਸੀ। ਜਨਰਲ ਵੈਦਿਆ ਫੌਜ ਵਿਚੋਂ ਰਿਟਾਇਰ ਹੋ ਕੇ ਪੂਨੇ ਵਿਚ ਰਹਿ ਰਿਹਾ ਸੀ। ਭਾਈ ਜਿੰਦਾ ਤੇ ਭਾਈ ਸੁੱਖੇ ਨੇ ਪੂਨੇ ਪਹੁੰਚ ਕੇ ਜਨਰਲ ਵੈਦਿਆ ਦੀ ਭਾਲ ਕਰਕੇ ਮੌਕਾ ਮਿਲਦਿਆਂ ਹੀ ਉਸਨੂੰ ਸਜ਼ਾ ਦਿੱਤੀ। ਪਾਪੀ ਨੂੰ ਪਾਪ ਦੀ ਸਜ਼ਾ ਦੇ ਕੇ ਆਪਣੇ ਮਿੱਥੇ ਨਿਸ਼ਾਨੇ ਦੀ ਪੂਰਤੀ ਕੀਤੀ। ਇਸ ਤਰ੍ਹਾਂ ਦੇ ਸੰਘਰਸ਼ ਸੁੱਤੀਆਂ ਕੌਮਾਂ ਨੂੰ ਜਗਾਉਂਦੇ ਹਨ ਅਤੇ ਦੁਸ਼ਮਣ ਵਿਰੁੱਧ ਜਥੇਬੰਦ ਹੋਣ ਵਿਚ ਸਹਾਈ ਹੁੰਦੇ ਹਨ। ਅੱਜ ਖਾਲਸਾ ਪੰਥ ਦੇ ਸਾਹਮਣੇ ਵਿਚਾਰ ਦਾ ਨੁਕਤਾ ਇਹ ਨਹੀਂ ਕਿ ਖਾੜਕੂ ਸੰਘਰਸ਼ ਲੜਿਆ ਜਾਵੇ ਜਾਂ ਸ਼ਾਂਤਮਈ। ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਸਪੱਸ਼ਟ ਸੰਕੇਤ ਕਰਦੇ ਹਨ:

**ਸ੍ਰੀ ਮੁਖ ਭਾਇਯੋ ਗਰੀਬ ਨਿਵਾਜ।**
**ਸਸਤ੍ਰਨ ਕੇ ਅਧੀਨ ਹੋ ਰਾਜ॥**

**7** ਸਤੰਬਰ **1986** ਨੂੰ ਭਾਈ ਸੁੱਖੇ ਦਾ ਮੋਟਰ ਸਾਇਕਲ ਟਰੱਕ ਨਾਲ ਟਕਰਾ ਗਿਆ। ਸਰੀਰ 'ਤੇ ਕਾਫੀ ਸੱਟਾਂ ਲੱਗੀਆਂ, ਜ਼ਖ਼ਮੀ ਹਾਲਤ ਵਿਚ ਪੁਲਿਸ ਨੇ ਗ੍ਰਿਫਤਾਰ ਕਰ ਲਿਆ। **5** ਮਹੀਨੇ ਪੁਲਿਸ ਹਿਰਾਸਤ ਵਿਚ ਭਾਰੀ ਤਸ਼ੱਦਦ ਕੀਤਾ ਗਿਆ। ਫੇਰ ਢਾਈ ਸਾਲ ਜੇਲ੍ਹ ਵਿਚ ਡੰਡਾਂ ਬੇੜੀਆਂ ਲਗਾ ਕੇ ਸੈੱਲ ਵਿਚ ਬੰਦ ਕਰ ਦਿੱਤਾ। ਤਕਰੀਬਨ ਇਕ ਸਾਲ ਬਾਅਦ **14** ਜਨਵਰੀ **1989** ਨੂੰ ਭਾਈ ਜਿੰਦੇ ਨੂੰ ਦਿੱਲੀ ਪੁਲਿਸ ਨੇ ਇਕ ਮੁਕਾਬਲੇ ਦੌਰਾਨ ਗ੍ਰਿਫਤਾਰ ਕਰਕੇ ਦੋਨੋ ਲੱਤਾਂ ਵਿਚ ਗੋਲੀਆਂ ਮਾਰ ਕੇ ਜੇਲ੍ਹ ਭੇਜ ਦਿੱਤਾ। **21** ਅਕਤੂਬਰ **1989** ਨੂੰ ਪੂਨਾ ਹਾਈ ਕੋਰਟ ਦੇ ਜੱਜ ਵੀ.ਐਲ. ਰੁਈਕਾਰ ਨੇ ਸੁਰਮਿਆਂ ਨੂੰ ਫਾਂਸੀ ਦੀ ਸਜ਼ਾ ਦਿੱਤੀ ਸੀ। ਜਦੋਂ ਜੱਜ ਫੈਸਲਾ ਸੁਣਾ ਰਿਹਾ ਸੀ ਉਸ ਸਮੇਂ ਜੱਜ ਦੀ ਆਵਾਜ਼ ਕੰਬ ਰਹੀ ਸੀ। ਸਿੰਘ ਇਹ ਇਨਾਮ ਪਾ ਕੇ ਬਹੁਤ ਖੁਸ਼ ਹੋਏ ਤੇ ਜੱਜ ਨੂੰ ਆਖਣ ਲੱਗੇ ਅੱਜ ਖ਼ਾਲਿਸਤਾਨ ਲਈ ਬਹੁਤ ਹੀ ਖੁਸ਼ੀ ਦਾ ਦਿਨ ਹੈ 'ਸਿੰਘਾਂ ਨੇ ਜੱਜ ਨੂੰ ਕਿਹਾ ਅੱਜ ਅਸੀਂ ਇਸ ਖੁਸ਼ੀ ਦੇ ਮੌਕੇ 'ਤੇ ਪਾਰਟੀ ਦੇਣਾ ਚਾਹੁੰਦੇ ਹਾਂ ਸਿੰਘਾਂ ਨੇ ਕੋਰਟ ਵਿਚ ਤੇ ਜੇਲ੍ਹ ਵਿਚ ਆ ਕੇ ਸਭ ਦੇ ਮੂੰਹ ਬਰਫੀ ਖੁਆ ਕੇ ਮਿੱਠਾ ਕੀਤਾ। ਜੇਲ੍ਹ ਵਿਚ ਹੋਰ ਕੈਦੀਆਂ ਨੂੰ ਜਦ ਪਤਾ ਲੱਗਾ ਕਿ ਇਨ੍ਹਾਂ ਸਿੰਘਾਂ ਨੂੰ ਫਾਂਸੀ ਹੋ ਗਈ ਹੈ ਤਾਂ ਬਹੁਤ ਦੁਖੀ ਹੋਏ ਪਰ ਇਹ ਸਿੰਘ ਮੌਤ ਨੂੰ ਮਖੌਲਾ ਕਰ ਰਹੇ ਸਨ।

ਜੱਜ ਨੇ ਪਹਿਲੀ ਵਾਰ ਕਿਸੇ ਨੂੰ ਫਾਂਸੀ ਦਿੱਤੀ ਸੀ। ਜੱਜ ਕਹਿੰਦਾ, "ਮੈਂ ਇਨ੍ਹਾਂ ਨੌਜਵਾਨਾਂ ਨੂੰ ਫਾਂਸੀ ਨਹੀਂ ਦੇਣਾ ਚਾਹੁੰਦਾ ਸੀ ਪਰ ਮਜਬੂਰ ਸੀ। ਸੁੱਖਾ ਤੇ ਜਿੰਦਾ ਇਕ ਚੰਗੇ ਇਨਸਾਨ ਹਨ। ਮੈਂ ਇਨ੍ਹਾਂ ਦਾ ਦਿਲੋਂ ਸਤਿਕਾਰ ਕਰਦਾ ਹਾਂ, ਮੈਂ ਅੱਜ ਤੱਕ ਅਜਿਹੇ ਬੰਦੇ ਨਹੀਂ ਦੇਖੇ, ਮੈਂ ਇਨ੍ਹਾਂ ਸਿੰਘਾਂ ਸੂਰਮਿਆਂ ਦੀਆਂ ਫੋਟੋਆਂ ਆਪਣੇ ਘਰ ਵਿਚ ਜ਼ਰੂਰ ਲਗਵਾਵਾਂਗਾ।" ਭਾਈ ਸਾਹਿਬ ਉਸ ਰਾਤ ਸੁੱਖ ਦੀ ਨੀਂਦ ਸੌ ਗਏ। ਜਿਸ ਤਰ੍ਹਾਂ ਕਿਸਾਨ ਆਪਣੀ ਫਸਲ ਸੰਭਾਲ ਕੇ ਸੌਂਦਾ ਹੈ। ਪਰ ਜੱਜ ਨੂੰ ਸਾਰੀ ਰਾਤ ਨੀਂਦ ਨਹੀਂ ਆਈ।

ਸਿੱਖ ਕੌਮ ਦੇ ਇਤਿਹਾਸ ਵਿਚ ਇਨ੍ਹਾਂ ਦੋਹਾਂ ਮਹਾਨ ਸੂਰਬੀਰਾਂ ਦਾ ਨਾਂ ਸੁਨਹਿਰੇ ਅੱਖਰਾਂ ਵਿਚ ਲਿਖਿਆ ਗਿਆ, ਜਦੋਂ ਉਨ੍ਹਾਂ ਵਲੋਂ 'ਖ਼ਾਲਿਸਤਾਨ ਜ਼ਿੰਦਾਬਾਦ' ਦੇ ਜੈਕਾਰੇ ਗਜਾਉਂਦਿਆਂ **9** ਅਕਤੂਬਰ **1992** ਨੂੰ ਅੰਮ੍ਰਿਤ ਵੇਲੇ ਸ਼ਹਾਦਤ ਦਾ ਜਾਮ ਪੀ ਲਿਆ। ਫਾਂਸੀ ਦਾ ਰੱਸਾ ਚੁੰਮਦਿਆਂ ਆਪਣਾ ਪ੍ਰਣ ਨਿਭਾਉਂਦਿਆਂ ਆਪਾ ਕੌਮ ਤੋਂ ਵਾਰ ਦਿੱਤਾ।
ਫਾਂਸੀ ਦਾ ਰੱਸਾ ਗਲ ਵਿਚ ਪਾਉਣ ਸਮੇਂ ਭਾਈ ਸੁੱਖਾ ਤੇ ਭਾਈ ਜਿੰਦਾ ਦੇ ਚਿਹਰਿਆਂ 'ਤੇ ਜਾਹੋ-ਜਲਾਲ ਸੀ। ਕੌਮ ਦੀ ਖ਼ਾਤਰ ਮਰ ਮਿਟਣ ਦਾ ਖੇੜਾ ਸੀ। ਉਨ੍ਹਾਂ ਨੂੰ **30** ਮਿੰਟ ਤਕ ਫਾਂਸੀ ਉਤੇ ਲਟਕਦਾ ਰੱਖਿਆ ਗਿਆ ਸੀ। ਸ਼ਹੀਦ ਭਾਈ ਸੁੱਖੇ ਤੇ ਭਾਈ ਜਿੰਦੇ ਨੂੰ ਇਕੋ ਸਮੇਂ ਇਕੱਠਿਆਂ ਨੂੰ ਫਾਂਸੀ ਦਿੱਤੀ ਗਈ। ਪਵਿੱਤਰ ਸਰੀਰ ਦਾ ਅੰਤਮ ਸੰਸਕਾਰ ਲੋਕਾਂ ਤੋਂ ਚੋਰੀ ਸਵੇਰੇ **6** ਵੱਜ ਕੇ **20** ਮਿੰਟ 'ਤੇ ਮੁੱਲਾਂ ਦਰਿਆ ਦੇ ਕੰਢੇ ਕੀਤਾ ਗਿਆ ਉਨ੍ਹਾਂ ਦੇ ਪਿਤਾ ਵਲੋਂ ਮ੍ਰਿਤਕ ਦੇਹਾਂ ਨੂੰ ਅੱਗ ਦਿਖਾਈ ਗਈ ਅਤੇ ਹੋਰ ਰਸਮਾਂ ਇਕ ਗ੍ਰੰਥੀ ਸਿੰਘ ਵਲੋਂ ਪੂਰੀਆਂ ਕੀਤੀਆਂ ਗਈਆਂ। ਸਿੰਘਾਂ ਨੇ ਸੂਰਮਿਆਂ ਦੀ ਤਰ੍ਹਾਂ ਜ਼ਿੰਦਗੀ ਬਤੀਤ ਕੀਤੀ, ਕਦੇ ਕਿਸੇ ਨਾਲ ਧੱਕਾ ਨਹੀਂ ਕੀਤਾ, ਨਿਹੱਥੇ ਨੂੰ ਨਹੀਂ ਮਾਰਿਆ ਜਦੋਂ ਵੈਦਿਆ ਉਤੇ ਹਮਲਾ ਕੀਤਾ ਉਦੋਂ ਉਸ ਨਾਲ ਬਾ-ਡੀਗਾਰਡ ਸਨ ਅਤੇ ਵੈਦਿਆ ਖੁਦ ਵੀ ਹਥਿਆਰਾਂ ਨਾਲ ਲੈਸ ਸੀ। ਵੈਦਿਆ ਉਤੇ ਹਮਲਾ ਉਸੇ ਰਾਜਨੀਤੀ ਦਾ ਹਿੱਸਾ ਸੀ ਜਿਸ ਨੂੰ ਕਦੇ ਸ਼ਹੀਦ ਮਦਨ ਲਾਲ ਢੀਂਗਰਾ, ਸ਼ਹੀਦ ਭਗਤ ਸਿੰਘ, ਸ਼ਹੀਦ ਊਧਮ ਸਿੰਘ ਤੇ ਸ਼ਹੀਦ ਕਰਤਾਰ ਸਿੰਘ ਸਰਾਭਾ ਨੇ ਲਾਗੂ ਕੀਤਾ ਸੀ। ਅੱਜ ਵੀ ਦੁਨੀਆਂ ਭਰ ਦੇ ਇਨਕਲਾਬੀ ਇਸ ਦੀ ਵਰਤੋਂ ਨੂੰ ਜਾਇਜ਼ ਠਹਿਰਾਉਂਦੇ ਹਨ। ਸੂਰਮਿਆਂ ਨੂੰ ਦਹਿਸ਼ਤ ਗਰਦ ਤੇ ਭੰਨ ਤੋੜ ਰੋਕੂ ਐਕਟ ਟਾਡਾ ਅਧੀਨ ਗ੍ਰਿਫਤਾਰ ਕੀਤਾ ਦੱਸਿਆ ਤੇ ਇਸੇ ਕਾਨੂੰਨ ਤਹਿਤ ਫਾਂਸੀ ਦੀ ਸਜ਼ਾ ਦਿੱਤੀ। ਇਨ੍ਹਾਂ ਦੋਹਾਂ ਪੰਥਕ ਹੀਰਿਆਂ ਨੂੰ ਫਾਂਸੀ ਦੇਣ ਲੱਗਿਆਂ ਭਾਰਤੀ ਹਾਕਮਾਂ ਨੇ ਆਪਣੇ ਸਥਾਪਿਤ ਕਾਨੂੰਨਾਂ ਦੀ ਵੀ ਪ੍ਰਵਾਹ ਨਾ ਕੀਤੀ। ਸਿਤਮ ਜਰੀਫੀ ਇਹ ਹੈ ਕਿ **1984** ਦੇ ਘੱਲੂਘਾਰੇ 'ਚ ਹਜ਼ਾਰਾਂ ਸਿੱਖਾਂ ਦੇ ਕਾਤਲਾਂ ਨੂੰ ਕੋਈ ਸਜ਼ਾ ਨਹੀਂ, ਉਹ ਖੂਨੀ ਦਰਿੰਦੇ ਸ਼ਰੇਆਮ ਦਨ-ਦਨਾਉਂਦੇ ਫਿਰਦੇ ਹਨ। ਜਿਉਂਦੇ ਸਿੱਖਾਂ ਦੇ ਗਲਾਂ ਵਿਚ ਟਾਇਰ ਪਾਕੇ ਅੱਗ ਲਾਉਣ ਵਾਲੇ, ਲੋਕਾਂ ਦੇ ਸਾਹਮਣੇ ਸਰਕਾਰੀ ਉੱਚ ਅਹੁਦਿਆਂ 'ਤੇ ਮੈਂਬਰ ਪਾਰਲੀਮੈਂਟ, ਐਮ.ਐਲ.ਏ. ਅਤੇ ਮੰਤਰੀ ਬਣੀ ਫਿਰਦੇ ਹਨ। ਉਨ੍ਹਾਂ ਨੂੰ ਸਜ਼ਾ ਦੇਣ ਬਾਰੇ ਦਿੱਲੀ ਦੀ ਉਚਤਮ ਅਦਾਲਤ ਚੁੱਪ ਹੈ। ਆਪਣੇ ਸੱਚੇ-ਸੁੱਚੇ ਵਿਰਸੇ ਦੀ ਪਾਲਣਾ ਕਰਨ ਵਾਲੇ ਭਾਈ ਸੁੱਖੇ ਤੇ ਭਾਈ ਜਿੰਦੇ ਨੂੰ ਫਾਂਸੀ ਲਾ ਦਿੱਤੀ। (ਭਾਈ ਸੁੱਖਾ ਤੇ ਜਿੰਦਾ ਨੇ ਭਾਰਤ ਦੀ ਸਰਕਾਰ ਦੇ ਦਿਲ ਪਤਲੇ ਕਰ ਦਿੱਤੇ ਸਨ। ਇਕ ਸਹਾਇਕ ਪੁਲਿਸ ਕਮਿਸ਼ਨਰ ਬੀ.ਐਸ. ਮੋਹੀਤੇ ਦੇ ਦੱਸਣ ਅਨੁਸਾਰ ਜਦੋਂ ਉਨ੍ਹਾਂ ਨੂੰ ਫਾਂਸੀ ਦਿੱਤੀ ਜਾਣੀ ਸੀ ਉਸ ਸਮੇਂ ਕੇਂਦਰ ਸਰਕਾਰ ਦੇ ਹੁਕਮ ਮੁਤਾਬਕ **5** ਡਿਪਟੀ ਪੁਲਿਸ ਕਮਿਸ਼ਨਰ, **10** ਸਹਾਇਕ ਪੁਲਿਸ ਕਮਿਸ਼ਨਰ, **15** ਇੰਸਪੈਕਟਰ, **154** ਸਬ-ਇੰਸਪੈਕਟਰ ਅਤੇ **1274** ਸਿਪਾਹੀ ਤੇ ਹੋਰ ਕਮਾਂਡੋ ਜੇਲ੍ਹ ਦੀ ਰੱਖਿਆ ਲਈ ਤਾਇਨਾਤ ਕੀਤੇ ਗਏ ਸਨ। ਸੂਬੇ ਦੀ ਰਿਜ਼-ਰਵ ਪੁਲਿਸ ਦੀਆਂ ਤਿੰਨ ਕੰਪਨੀਆਂ ਇਸ ਤੋਂ ਵੱਖਰੀਆਂ ਤਾਇਨਾਤ ਸਨ। ਇਸ ਤੋਂ ਲੱਗਦਾ ਹੈ ਕਿ ਭਾਰਤ ਦੀ ਸਰਕਾਰ ਸਿੰਘ ਸੂਰਮਿਆਂ ਤੋਂ ਕਿੰਨਾ ਡਰਦੀ ਸੀ ਅਤੇ ਬੁਲਟ-ਪਰੂਫ ਜਾਕਟਾਂ ਪਾਈ ਹਥਿਆਰਬੰਦ ਦਸਤਿਆਂ ਦੀਆਂ **30** ਮੈਟਾਡੋਰਾਂ ਤੇ ਉਨੀਆਂ ਹੀ ਜੀਪਾਂ ਪੁਲਿਸ ਦੀਆਂ ਰਾਤ ਭਰ ਚੱਕਰ ਲਾਉਂਦੀਆਂ ਰਹੀਆਂ, ਸਾਰੀਆਂ ਸੜਕਾਂ ਦੀ ਪੂਰੀ ਨਿਗਰਾਨੀ ਕੀਤੀ ਜਾ ਰਹੀ ਸੀ। ਸ਼ਹਿਰ ਵਿਚ **24** ਘੰਟੇ ਪਹਿਲਾਂ ਦਫਾ **144** ਲਾ ਦਿੱਤੀ ਗਈ ਸੀ "ਇਹ ਖ਼ਬਰ **10** ਅਕਤੂਬਰ **1992** ਦੇ ਟਾਈਮਜ਼ ਆਫ ਇੰਡੀਆ ਅਖ਼ਬਾਰ ਨੇ ਛਾਪੀ ਸੀ"

ਜਿਸ ਦੇਸ਼ ਵਿਚ ਕਿਸੇ ਕੌਮ ਨਾਲ ਪ੍ਰਸ਼ਾਸਨ ਅਤੇ ਨਿਆਂਪਾਲਿਕਾ ਦੋਵੇਂ ਹੀ ਧੱਕਾ ਕਰਨ ਉਤੇ ਤੁਲ ਜਾਣ ਉਸ ਕੌਮ ਪਾਸ ਹਥਿਆਰਬੰਦ ਵਿਦਰੋਹ ਕਰਨ ਤੋਂ ਬਿਨਾਂ ਹੋਰ ਕਿਹੜਾ ਰਾਸਤਾ ਰਹਿ ਜਾਂਦਾ ਹੈ। ਸ਼ਹੀਦ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਸੁਖਦੇਵ ਸਿੰਘ ਸੁੱਖਾ ਦੀ ਕੁਰਬਾਨੀ ਨੇ ਆਪਣੀ ਸਿੱਖ ਕੌਮ ਦੀ ਪੱਗ ਦੀ ਲਾਜ ਰੱਖੀ ਹੈ।

ਫਾਂਸੀ ਤੋਂ ਕੁਝ ਦਿਨ ਪਹਿਲਾਂ ਭਾਈ ਜਿੰਦਾ ਤੇ ਸੁੱਖੇ ਨੇ ਫਾਂਸੀ ਦੀ ਸਜ਼ਾ ਤੋਂ ਖੁਸ਼ ਹੋ ਕੇ ਪਹਿਲਾਂ ਬਣਾਏ ਪ੍ਰੋਗਰਾਮ ਬਾਰੇ ਘਰਦਿਆਂ ਨੂੰ ਦੱਸਿਆ ਸੀ ਕਿ ਰਾਤ **10** ਤੋਂ **12** ਵਜੇ ਤਕ ਅਰਾਮ ਕਰਾਂਗੇ, **12** ਵਜੇ ਰਾਤ ਨੂੰ ਇਸ਼ਨਾਨ ਕਰਾਂਗੇ, **12** ਤੋਂ **3** ਵਜੇ ਤਕ ਪਾਠ ਕਰਾਂਗੇ, ਇਸ ਤੋਂ ਬਾਅਦ ਜੋ ਦਹੀਂ ਜਮਾਇਆ ਹੋਇਆ ਹੈ ਉਸ ਨੂੰ ਅਤੇ ਇਕ-ਇਕ ਸੇਬ ਖਾ ਕੇ ਅੰਤ ਵਿਚ ਅੰਤਿਮ ਅਰਦਾਸ ਤੇ ਕੀਰਤਨ ਸੋਹਿਲੇ ਦਾ ਪਾਠ ਕਰਾਂਗੇ।

# ਜ਼ਖ਼ਮ ਅਜੇ ਵੀ ਅੱਲੇ ਨੇ.....
# ਕਦੋਂ ਮਿਲੇਗੀ ਸਜ਼ਾ ਸਿੱਖਾਂ ਦੇ ਕਾਤਲਾਂ ਨੂੰ?

ਸ. ਸਿਮਰਜੀਤ ਸਿੰਘ

ਹਰ ਸਾਲ ਜਦੋਂ ਵੀ ਨਵੰਬਰ ਦਾ ਮਹੀਨਾ ਆਉਂਦਾ ਹੈ ਤਾਂ ਸਿੱਖਾਂ ਦੇ ਦਿਮਾਗ ਵਿਚ ਨਵੰਬਰ 84 ਦਾ ਸਿੱਖ ਕਤਲੇਆਮ ਘੁੰਮ ਜਾਂਦਾ ਹੈ। ਬੜੇ ਕਹਿਰ ਦੇ ਦਿਨ ਸਨ, ਜਦੋਂ ਦਿੱਲੀ ਅਤੇ ਭਾਰਤ ਦੇ ਹੋਰ ਵੱਡੇ ਵੱਡੇ ਸ਼ਹਿਰਾਂ ਦੀਆਂ ਗਲੀਆਂ-ਮੁਹੱਲਿਆਂ ਵਿਚੋਂ ਮਨੁੱਖੀ ਚੀਕਾਂ ਕੰਨਾਂ ਨੂੰ ਪਾੜ ਰਹੀਆਂ ਸਨ, ਘਰਾਂ ਨੂੰ ਲੱਗੀ ਅੱਗ ਦੀਆਂ ਲਾਟਾਂ ਅਸਮਾਨ ਨੂੰ ਛੋਹ ਰਹੀਆਂ ਸਨ। ਨਾਅਰੇ ਗੂੰਜ ਰਹੇ ਸਨ :

**"ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ।"**
**"ਸਰਦਾਰੋਂ ਕੋ ਜਲਾ ਦੋ, ਲੂਟ ਲੋ, ਸਰਦਾਰੋਂ ਕੋ ਮਾਰ ਦੋ।"**
**"ਹਿੰਦੂ ਭਾਈ, ਮੁਸਲਿਮ ਭਾਈ, ਸਰਦਾਰੋਂ ਕੀ ਕਰੋ ਸਫ਼ਾਈ।"**

ਦੇ ਨਾਅਰਿਆਂ ਦੀ ਆਵਾਜ਼ ਨੇ ਕੰਨ ਪਾਟਣ ਨੂੰ ਕੀਤੇ ਹੋਏ ਸਨ। ਇਹ ਸਾਰਾ ਖ਼ੂਨੀ ਸਾਕਾ 31 ਅਕਤੂਬਰ 1984 ਨੂੰ ਉਸ ਸਮੇਂ ਵਾਪਰਿਆ ਜਦੋਂ ਦੋ ਸਿੱਖ ਨੌਜਵਾਨਾਂ ਸ. ਬੇਅੰਤ ਸਿੰਘ ਅਤੇ ਸ. ਸਤਵੰਤ ਸਿੰਘ ਨੇ ਜੂਨ 1984 ਵਿਚ ਅਕਾਲ ਤਖ਼ਤ 'ਤੇ ਕੀਤੇ ਗਏ ਹਮਲੇ ਦਾ ਬਦਲਾ ਲੈਣ ਲਈ ਭਾਰਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਸਵੇਰੇ 9:18 ਮਿੰਟ 'ਤੇ ਗੋਲੀ ਮਾਰ ਕੇ ਕਤਲ ਕਰ ਦਿੱਤਾ। ਉਸ ਨੂੰ ਆਲ ਇੰਡੀਆ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਜ਼ ਦਿੱਲੀ ਵਿਖੇ ਲਿਜਾਇਆ ਗਿਆ ਸੀ। ਚਾਰੇ ਪਾਸੇ ਹਾਹਾਕਾਰ ਮੱਚ ਗਈ ਸੀ। ਇੰਦਰਾ ਗਾਂਧੀ ਦਾ ਪੁੱਤਰ ਰਾਜੀਵ ਗਾਂਧੀ ਉਸ ਸਮੇਂ ਬੰਗਾਲ ਗਿਆ ਹੋਇਆ ਸੀ। ਪਤਾ ਲੱਗਣ 'ਤੇ ਉਹ 4:00 ਵਜੇ ਸ਼ਾਮ ਨੂੰ ਦਿੱਲੀ ਪਹੁੰਚ ਗਿਆ ਸੀ। ਉਸ ਸਮੇਂ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ 5:00 ਵਜੇ ਸ਼ਾਮ ਤਕ ਆਪਣਾ ਦੌਰਾ ਵਿਚੇ ਛੱਡ ਕੇ ਦਿੱਲੀ ਪਹੁੰਚ ਗਏ ਸਨ ਅਤੇ ਉਨ੍ਹਾਂ ਨੇ ਆਉਂਦੇ ਸਾਰ ਹੀ ਸਭ ਤੋਂ ਪਹਿਲਾਂ 6:55 ਵਜੇ ਰਾਜੀਵ ਗਾਂਧੀ ਨੂੰ ਭਾਰਤ ਦਾ ਪ੍ਰਧਾਨ ਮੰਤਰੀ ਘੋਸ਼ਿਤ ਕਰ ਦਿੱਤਾ।

ਉਸ ਸਮੇਂ ਦੇਸ਼ ਵਿਦੇਸ਼ ਦੇ ਮੀਡੀਏ ਦੀਆਂ ਨਜ਼ਰਾਂ ਉਨ੍ਹਾਂ ਦੋ ਸਿੱਖਾਂ 'ਤੇ ਲੱਗੀਆਂ ਹੋਈਆਂ ਸਨ, ਜਿਨ੍ਹਾਂ ਇੰਦਰਾ ਗਾਂਧੀ ਦਾ ਕਤਲ ਕੀਤਾ ਸੀ ਜਦੋਂ ਕਿ ਦੂਸਰੇ ਪਾਸੇ ਪੰਜਾਬ ਤੋਂ ਬਾਹਰ ਰਹਿੰਦੇ ਸਿੱਖਾਂ ਲਈ ਇਹ ਖ਼ਬਰ ਮੌਤ ਦਾ ਭਿਆਨਕ ਜੰਜਾਲ ਬਣੀ ਹੋਈ ਸੀ। ਸਾਰੇ ਦੇਸ਼ ਵਿਚ ਕਾਂਗਰਸ ਆਈ ਦੇ ਕਥਿਤ ਵਰਕਰ ਅਤੇ ਵਲੰਟੀਅਰ ਸਿੱਖਾਂ ਦੇ ਦੁਸ਼ਮਣ ਬਣ ਗਏ ਸਨ।

31 ਅਕਤੂਬਰ 1984 ਨੂੰ ਸਿੱਖਾਂ ਦੀ ਮਾਰ-ਕੁਟਾਈ ਦੀਆਂ ਘਟਨਾਵਾਂ ਸਭ ਤੋਂ ਪਹਿਲਾਂ ਕਲਕੱਤੇ ਵਿਚ ਸ਼ੁਰੂ ਹੋਈਆਂ। 1 ਨਵੰਬਰ ਦੇ 'ਸਟੇਟਸਮੈਨ' ਅਖ਼ਬਾਰ ਦੇ ਅਨੁਸਾਰ ਇਕ ਸਿੱਖ ਨੂੰ ਸਵੇਰੇ 11:00 ਵਜੇ ਰਾਈਟਰ ਬਿਲਡਿੰਗ ਦੇ ਨੇੜੇ ਕੁੱਟਿਆ ਗਿਆ। ਇਕ ਹੋਰ ਸਿੱਖ ਜੋ ਟੀ-ਬੋਰਡ ਦੇ ਦਫ਼ਤਰ ਅੱਗੇ ਖੜ੍ਹਾ ਸੀ, ਉਸ 'ਤੇ 1:30 ਵਜੇ ਹਮਲਾ ਕੀਤਾ ਗਿਆ। ਨੈਸ਼ਨਲ ਪ੍ਰੈਸ ਨੇ ਰਿਪੋਰਟ ਕੀਤੀ ਕਿ ਕਾਂਗਰਸ ਆਈ ਦੇ ਵਰਕਰ ਅਤੇ ਵਲੰਟੀਅਰ ਦੁਪਹਿਰ ਤੋਂ ਬਾਅਦ ਕਲਕੱਤੇ ਦੇ ਵੱਖ ਵੱਖ ਇਲਾਕਿਆਂ ਵਿਚ ਭਗਦੜ ਮਚਾਉਣ ਲੱਗ ਪਏ ਹਨ, ਜਿਸ 'ਤੇ ਸਥਿਤੀ ਨਾਲ ਨਿਪਟਣ ਲਈ ਫੌਜ ਨੂੰ ਬੁਲਾ ਲਿਆ ਗਿਆ ਅਤੇ 2:30 ਦੇ ਲਗਭਗ ਫੌਜ ਨੇ ਸ਼ਹਿਰ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਲੈ ਲਿਆ।

ਮਦਰਾਸ ਵਿਚ ਵੀ ਸਿੱਖਾਂ ਦੀਆਂ ਦੁਕਾਨਾਂ ਦੀਆਂ ਖਿੜਕੀਆਂ ਤੋੜ ਦਿੱਤੀਆਂ ਗਈਆਂ ਅਤੇ ਦੁਕਾਨਦਾਰਾਂ ਤੋਂ ਜਬਰਦਸਤੀ ਦੁਕਾਨਾਂ ਬੰਦ ਕਰਵਾ ਦਿੱਤੀਆਂ ਗਈਆਂ। ਪੰਜਾਬ ਐਸੋਸੀਏਸ਼ਨ ਵੱਲੋਂ ਚਲਾਏ ਜਾਂਦੇ ਸਕੂਲ ਦੀਆਂ ਦੋ ਬੱਸਾਂ ਨੂੰ ਅੱਗ ਲਗਾ ਕੇ ਸਾੜ ਦਿੱਤਾ ਗਿਆ। ਉੱਤਰ ਪ੍ਰਦੇਸ਼ ਵਿਚ ਵੀ ਲੁੱਟਾਂ-ਖੋਹਾਂ ਦੀਆਂ ਘਟਨਾਵਾਂ ਨੂੰ ਅੱਖੀਂ ਦੇਖਣ ਵਾਲਿਆਂ ਅਨੁਸਾਰ ਵਿਸ਼ੇਸ਼ ਤੌਰ 'ਤੇ ਕਾਨ੍ਹਪੁਰ ਵਿਚ ਕਾਂਗਰਸ ਹਮਾਇਤੀਆਂ ਦਾ ਭਾਰੀ ਇਕੱਠ ਗਲੀਆਂ ਵਿਚ ਇਕੱਠਾ ਹੋ ਗਿਆ ਸੀ। ਦੁਕਾਨਾਂ ਬੰਦ ਹੋ ਗਈਆਂ ਸਨ ਅਤੇ ਚਾਰੇ ਪਾਸੇ ਭਗਦੜ ਮੱਚ ਗਈ ਸੀ। ਮੱਧ ਪ੍ਰਦੇਸ਼ ਦੇ ਜਬਲਪੁਰ ਅਤੇ ਇੰਦੌਰ ਦੇ ਸਿੱਖਾਂ ਦੀਆਂ ਦੁਕਾਨਾਂ ਅਤੇ ਪੈਟਰੋਲ ਪੰਪਾਂ ਨੂੰ ਅੱਗ ਲਗਾ ਦਿੱਤੀ ਗਈ ਸੀ ਅਤੇ ਭਾਰੀ ਮਾਤਰਾ ਵਿਚ ਕਾਂਗਰਸ ਹਮਾਇਤੀਆਂ ਨੇ ਸਿੱਖਾਂ 'ਤੇ ਹਮਲਾ ਕਰ ਦਿੱਤਾ, ਜਿਸ ਕਾਰਨ ਫੌਜ ਨੂੰ ਸੂਚਿਤ ਕਰਨਾ ਪਿਆ। ਉੜੀਸਾ ਵਿਚ ਕਾਂਗਰਸ ਆਈ ਦੇ ਵਰਕਰਾਂ ਨੇ ਭੁਵਨੇਸ਼ਵਰ ਦੇ ਸਿੱਖਾਂ 'ਤੇ ਹਮਲਾ ਕਰਕੇ ਉਨ੍ਹਾਂ ਦੇ ਟਰੱਕਾਂ ਨੂੰ ਅੱਗ ਲਗਾ ਦਿੱਤੀ।

ਦਿੱਲੀ ਵਿਚ ਸਿੱਖ ਕਤਲੇਆਮ 31 ਅਕਤੂਬਰ 1984 ਨੂੰ ਦੁਪਹਿਰ ਤੋਂ ਬਾਅਦ ਹੀ ਸ਼ੁਰੂ ਹੋ ਗਿਆ ਸੀ ਜਦੋਂ ਕਿ ਦਿੱਲੀ ਵਿਚ ਬਹੁਤੇ ਸਿੱਖ ਕਾਂ-ਗਰਸ ਆਈ ਦੇ ਹਮਾਇਤੀ ਸਨ ਇਨ੍ਹਾਂ ਵਿਚੋਂ ਬਹੁਤ ਸਾਰੇ ਆਲ ਇੰਡੀਆ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼ ਵਿਖੇ ਸਵੇਰ ਤੋਂ ਹੀ ਦੁੱਖ ਦਾ ਪ੍ਰਗਟਾਵਾ ਕਰਨ ਲਈ ਪਹੁੰਚੇ ਹੋਏ ਸਨ। ਇਥੋਂ ਤਕ ਕਿ ਹਸਪਤਾਲ ਵਿਚ ਖੜ੍ਹੀ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦੀ ਕਾਰ 'ਤੇ ਵੀ ਪਥਰਾਓ ਕੀਤਾ ਗਿਆ। ਸਿੱਖਾਂ ਨੂੰ ਬੱਸਾਂ 'ਚੋਂ ਉਤਾਰ ਕੇ ਕੁੱਟਿਆ ਗਿਆ, ਮਾਰਿਆ ਗਿਆ। ਸ਼ਾਮ ਦੇ 4 ਵਜੇ ਤਕ ਕੁਝ ਦੁਕਾਨਾਂ ਨੂੰ ਲੁੱਟ ਲਿਆ ਸੀ ਅਤੇ ਕਈਆਂ ਨੂੰ ਅੱਗ ਲਗਾ ਦਿੱਤੀ ਗਈ ਸੀ। ਸ਼ਾਮ ਨੂੰ 4 ਵਜੇ ਦੇ ਲਗਭਗ ਆਈ. ਐੱਨ. ਮਾਰਕੀਟ ਦੇ ਬਾਹਰ ਇਕ ਸਿੱਖ ਨੌਜਵਾਨ ਦੀ ਪਗੜੀ 30-35 ਲੋਕਾਂ ਨੇ ਉਤਾਰ ਕੇ ਪਾੜ ਦਿੱਤੀ ਅਤੇ ਉਨ੍ਹਾਂ ਨੇ ਸਿੱਖਾਂ ਦੀ ਮਾਰ-ਧਾੜ ਸ਼ੁਰੂ ਕਰ ਦਿੱਤੀ ਸੀ। ਇਹ ਦੰਗਾਕਾਰੀਆਂ ਦਾ ਚੰਗਾ ਟੋਲਾ ਬਣ ਗਿਆ ਸੀ ਜੋ ਸਫ਼ਦਰਗੰਜ਼ ਹਵਾਈ ਅੱਡੇ ਵੱਲ ਨੂੰ ਹੋ ਤੁਰਿਆ ਸੀ। ਫਲਾਈ ਓਵਰ ਦੇ ਨੇੜੇ ਉਨ੍ਹਾਂ ਨੇ ਇਕ ਸਿੱਖ ਨੂੰ ਕਾਰ ਵਿਚ ਜਾਂਦੇ ਦੇਖਿਆ ਤਾਂ ਉਨ੍ਹਾਂ ਨੇ ਕਾਰ ਨੂੰ ਰੋਕ ਲਿਆ ਅਤੇ ਸਿੱਖ ਨੂੰ ਧੂਹ ਕੇ ਵਿਚੋਂ ਖਿੱਚ ਲਿਆ ਅਤੇ ਉਸ ਦੀ ਸਾਰੀ ਕਾਰ ਭੰਨ ਦਿੱਤੀ, ਉਸ ਦੀ ਖਿੱਚ-ਧੂਹ ਕੀਤੀ, ਉਸ ਨੂੰ ਗਾਲ੍ਹਾਂ ਕੱਢੀਆਂ। ਪਰੰਤੂ ਉਹ ਸਿੱਖ ਕਿਸੇ ਤਰ੍ਹਾਂ ਆਪਣੀ ਜਾਨ ਬਚਾ ਕੇ ਨਿਕਲ ਗਿਆ ਅਤੇ ਦੰਗਾਕਾਰੀਆਂ ਦਾ ਕਾਫਲਾ ਚੀਖ-ਚਿੰਘਾੜਾਂ ਪਾਉਂਦਾ ਅੱਗੇ ਵੱਲ ਨੂੰ ਚਲੇ ਗਿਆ। ਰਸਤੇ ਵਿਚ ਇਕ ਡਾਕ ਗੱਡੀ ਮਿਲੀ ਜਿਸ ਨੂੰ ਇਕ ਸਿੱਖ ਡਰਾਈਵਰ ਚਲਾ ਰਿਹਾ ਸੀ। ਉਸ ਨੂੰ ਜੋਰ ਬਾਗ, ਸਫ਼ਦਰਗੰਜ਼ ਦੇ ਨੇੜੇ ਅੱਗ ਲਗਾ ਦਿੱਤੀ ਗਈ। ਗੁਰਦੁਆਰਾ ਸਿੰਘ ਸਭਾ ਲਕਸ਼ਮੀ ਬਾਈ ਨਗਰ ਅਤੇ ਗੁਰਦੁਆਰਾ ਕਦਵਈ ਨਗਰ ਅੱਗ ਨਾਲ ਬੁਰੀ ਤਰ੍ਹਾਂ ਜਲ ਰਹੇ ਸਨ। ਇਸੇ ਇਲਾਕੇ ਦੀਆਂ ਦੋ ਪ੍ਰਾਈਵੇਟ ਬੱਸਾਂ ਅਤੇ ਦੁਕਾਨਾਂ ਨੂੰ ਲੁੱਟ ਕੇ ਅੱਗ ਲਗਾ ਦਿੱਤੀ ਗਈ। ਪੁਲਿਸ ਖੜ੍ਹੀ ਤਮਾਸ਼ਾ ਦੇਖ ਰਹੀ ਸੀ। ਸਿੱਖਾਂ ਦੀਆਂ ਦੁਕਾਨਾਂ ਨੂੰ ਲੁੱਟਿਆ ਜਾ ਰਿਹਾ ਸੀ। ਲੱਕੜੀ ਦੀਆਂ ਦੁਕਾਨਾਂ ਅਤੇ ਟਰੱਕਾਂ ਨੂੰ ਅੱਗ ਲਗਾਈ ਜਾ ਰਹੀ ਸੀ। ਸ਼ਾਮ ਤਕ ਸ਼ੰਕਰ ਮਾਰਕੀਟ, ਪੰਚ ਕੂਆਂ ਰੋਡ, ਕਰੋਲ ਬਾਗ, ਸਰੋਜਨੀ ਨਗਰ ਅਤੇ ਹੋਰ ਬਹੁਤ ਸਾਰੇ ਇਲਾਕਿਆਂ ਵਿਚ ਇਮਾਰਤਾਂ ਬੁਰੀ ਤਰ੍ਹਾਂ ਸੜ ਰਹੀਆਂ ਸਨ ਅਤੇ ਲੁੱਟੀਆਂ ਜਾ ਚੁਕੀਆਂ ਸਨ।

31 ਅਕਤੂਬਰ ਨੂੰ 5 ਵਜੇ ਦੇ ਲਗਭਗ ਰਾਜੀਵ ਗਾਂਧੀ ਹਸਪਤਾਲ ਵਿਚ ਆਪਣੀ ਮਾਤਾ ਦੀ ਲਾਸ਼ ਕੋਲ ਆਇਆ ਤਾਂ ਉਸ ਨੇ ਗੁੱਸੇ ਵਿਚ ਮੁੱਠੀਆਂ ਬੰਦ ਕੀਤੀਆਂ ਹੋਈਆਂ ਸਨ। ਐੱਚ. ਕੇ. ਐੱਲ. ਭਗਤ ਵੀ ਉਸ ਦੇ ਨਾਲ ਸੀ। ਇਕ ਭਾਰੀ ਇਕੱਠ "ਇੰਦਰਾ ਗਾਂਧੀ ਅਮਰ ਰਹੇ" ਦੇ ਨਾਅਰੇ ਲਾ ਰਿਹਾ ਸੀ ਅਤੇ ਉੱਚੀ ਉੱਚੀ ਕਹਿ ਰਿਹਾ ਸੀ "ਖੂਨ ਕਾ ਬਦਲਾ ਖੂਨ ਸੇ ਲੇਂਗੇ"। 'ਰੀਪੋਰਟ ਆਫ ਨੇਸ਼ਨ ਟਰੁਥ ਅਬਾਉਟ ਦਿੱਲੀ ਵੀਓਲੈਂਸ' ਅਨੁਸਾਰ 'ਭਗਤ' ਬਾਹਰ ਆਇਆ ਅਤੇ ਉਸ ਨੇ ਲੋਕਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ "ਤੁਸੀਂ ਇਸ ਜਗ੍ਹਾ 'ਤੇ ਹੀ ਫੋਕੇ ਨਾਅਰੇ ਲਾ ਕੇ ਪ੍ਰਾਰਥਨਾ ਕਰਦੇ ਰਹੋਗੇ?"

ਬਸ ਫੇਰ ਕੀ ਸੀ, ਸੈਂਕੜੇ ਗੁਰਦੁਆਰੇ ਅੱਗ ਦੀ ਭੇਟਾ ਚਾੜ੍ਹ ਦਿੱਤੇ ਗਏ। ਗੁਰਦੁਆਰਾ ਰਕਾਬ ਗੰਜ ਅਤੇ ਚਾਂਦਨੀ ਚੌਂਕ 'ਤੇ ਵੀ ਹਮਲਾ ਕੀਤਾ ਗਿਆ। ਕੁਝ ਸਿੱਖਾਂ ਨਾਲ ਰੇਲਵੇ ਸਟੇਸ਼ਨ 'ਤੇ ਧੂਹ-ਘੜੀਸ ਕੀਤੀ ਗਈ ਅਤੇ ਉਨ੍ਹਾਂ 'ਤੇ ਪਥਰਾਉ ਕੀਤਾ ਗਿਆ।

ਮਾਰ-ਧਾੜ ਕਰਨ ਲਈ ਬਾਹਰਲੇ ਇਲਾਕਿਆਂ ਤੋਂ ਭਾੜੇ ਦੇ ਦੰਗਾਕਾਰੀਆਂ ਨੂੰ ਲਿਆਂਦਾ ਗਿਆ ਸੀ। ਜਿਨ੍ਹਾਂ ਨੂੰ ਲੋਕਾਂ ਨੂੰ ਕਤਲ ਕਰਨ ਦਾ 1000-1000/- ਰੁਪਇਆ ਅਤੇ ਸ਼ਰਾਬ ਦਿੱਤੀ ਗਈ। ਸਿਟੀਜ਼ਨ ਕਮਿਸ਼ਨ ਦੇ ਐੱਸ. ਐੱਮ. ਸੀਕਰੀ (ਜੋ ਭਾਰਤ ਦੇ ਰਿਟਾ: ਜੱਜ ਹਨ) ਨੇ ਆਪਣੀ ਰਿਪੋਰਟ ਵਿਚ ਦੱਸਿਆ ਸੀ ਕਿ 4 ਨਵੰਬਰ ਤਕ ਦਿੱਲੀ ਵਿਚ ਦੇਸ਼ ਦੇ ਕਾਨੂੰਨ ਦੀ ਉਲੰਘਣਾ ਕਰਦਿਆਂ ਹੋਇਆਂ ਕਿਸ ਤਰ੍ਹਾਂ ਤੋੜ-ਫੋੜ ਕੀਤੀ ਗਈ। ਇਸ ਵਿਚ ਉਨ੍ਹਾਂ ਨੇ ਬਹੁਗਿਣਤੀ ਵੱਲੋਂ ਪੀੜਤਾਂ ਨਾਲ ਕਾਨੂੰਨ ਦੀ ਉਲੰਘਣਾ, ਤੋੜ-ਫੋੜ, ਕਤਲ ਅਤੇ ਬਲਾਤਕਾਰਾਂ ਦੀ ਗੱਲ ਕੀਤੀ ਸੀ। ਉਨ੍ਹਾਂ ਨੇ ਰਾਹਤ ਕਾਰਜਾਂ ਵਿਚ ਲੱਗੇ ਹੋਏ ਲੋਕਾਂ ਨਾਲ ਵੀ ਗੱਲ ਕੀਤੀ ਸੀ ਅਤੇ ਉਨ੍ਹਾਂ ਨੇ ਆਪਣੇ ਤਜਰਬੇ ਦੇ ਅਨੁਸਾਰ ਤੁਰੰਤ ਰਿਪੋਰਟ ਤਿਆਰ ਕਰਕੇ ਸਰਕਾਰ ਨੂੰ ਭੇਜੀ ਜਿਸ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਇਹੋ ਜਿਹੇ ਵਿਅਕਤੀਆਂ ਜਿਹੜੇ ਕਤਲੋਗਾਰਤ ਕਰ ਰਹੇ ਸਨ, ਨੂੰ ਕਿਸੇ ਵੀ ਕੀਮਤ 'ਤੇ ਮੁਆਫ਼ ਨਹੀਂ ਕੀਤਾ ਜਾਣਾ ਚਾਹੀਦਾ। ਇਨ੍ਹਾਂ ਵਿਚੋਂ ਪੁਲਿਸ ਨੇ ਕੁਝ ਕੁ ਨੂੰ ਫੜ ਲਿਆ ਸੀ ਪਰ ਬਾਅਦ ਵਿਚ ਜਮਾਨਤ 'ਤੇ ਰਿਹਾਅ ਕਰ ਦਿੱਤਾ ਗਿਆ ਜੋ ਇਲਾਕੇ ਵਿਚ ਜਾ ਕੇ ਫਿਰ ਤੋਂ ਦਹਿਸ਼ਤ ਫੈਲਾਉਣ ਲੱਗ ਪਏ। ਸ੍ਰੀ ਸੀਕਰੀ ਨੇ ਆਪਣੀ ਰਿਪੋਰਟ ਦੀਆਂ ਕਾਪੀਆਂ ਪ੍ਰਧਾਨ ਮੰਤਰੀ ਅਤੇ ਰਾਸ਼ਟਰਪਤੀ ਨੂੰ ਭੇਜੀਆਂ ਸਨ ਪਰ ਅੱਜ ਤਕ ਇਸ 'ਤੇ ਕੋਈ ਕਾਰਵਾਈ ਨਹੀਂ ਹੋ ਸਕੀ ਅਤੇ ਨਾ ਹੀ ਕਿਸੇ ਦੰਗਾਕਾਰੀ ਨੂੰ ਸਜ਼ਾ ਹੋਈ ਹੈ। ਕਮਿਸ਼ਨ ਜ਼ਰੂਰ ਬਣਦੇ ਰਹੇ ਤੇ ਰਿਪੋਰਟਾਂ ਬਣਦੀਆਂ ਗਈਆਂ। ਇਨ੍ਹਾਂ ਨਾਲ ਸਿਰਫ਼ ਦਫ਼ਤਰਾਂ ਦੀਆਂ ਫਾਈਲਾਂ ਹੀ ਮੋਟੀਆਂ ਹੋਈਆਂ ਹਨ, ਹੋਰ ਠੋਸ ਨਤੀਜਾ ਕੁਝ ਨਹੀਂ ਨਿਕਲਿਆ।

ਸਿੱਖ ਕਤਲੇਆਮ ਦੀ ਜਾਂਚ ਕਰ ਰਹੇ ਨਾਨਾਵਤੀ ਕਮਿਸ਼ਨ ਅੱਗੇ ਸੰਸਾਰ ਪ੍ਰਸਿੱਧ ਜਰਨਲਿਸਟ ਸ. ਖੁਸ਼ਵੰਤ ਸਿੰਘ ਨੇ ਵੀ ਆਪਣੇ ਬਿਆਨ ਦਰਜ ਕਰਵਾਏ ਸਨ ਜਿਨ੍ਹਾਂ ਅਨੁਸਾਰ 31 ਅਕਤੂਬਰ ਅਤੇ 1 ਨਵੰਬਰ ਨੂੰ ਹੋਏ ਸਿੱਖ ਕਤਲੇਆਮ ਨਾਲ ਜਿਹੜੀਆਂ ਉਨ੍ਹਾਂ ਦੀਆਂ ਭਾਵਨਾਵਾਂ ਦਰਦਨਾਕ ਰੂਪ ਵਿਚ ਜ਼ਖਮੀ ਹੋਈਆਂ ਹਨ, ਉਨ੍ਹਾਂ ਦੇ ਦਾਗ ਉਹ ਆਪਣੀ ਸਾਰੀ ਉਮਰ ਮਹਿਸੂਸ ਕਰਦੇ ਰਹਿਣਗੇ। ਉਨ੍ਹਾਂ ਅਨੁਸਾਰ ਉਨ੍ਹਾਂ ਨੇ ਆਪਣੀ ਅੱਖੀਂ ਦੇਖਿਆ ਕਿ 31 ਅਕਤੂਬਰ 1984 ਦੀ ਦੁਪਹਿਰ ਨੂੰ ਕਨਾਟ ਸਰਕਲ ਵਿਚੋਂ ਕਾਲੇ ਧੂੰਏਂ ਦਾ ਇਕ ਸੰਘਣਾ ਬਦਲ ਉਭਰ ਰਿਹਾ ਸੀ। ਉਸ ਇਲਾਕੇ ਵਿਚ ਸਿੱਖਾਂ ਦੀਆਂ ਜਾਇਦਾਦਾਂ ਨੂੰ ਅੱਗ ਲਗਾ ਦਿੱਤੀ ਗਈ ਸੀ। ਸ਼ਾਮ ਨੂੰ ਉਨ੍ਹਾਂ ਦੇਖਿਆ ਕਿ ਅੰਬੈਸਡਰ ਹੋਟਲ ਦੇ ਬਾਹਰ ਸਿੱਖਾਂ ਦੀਆਂ ਟੈਕਸੀਆਂ ਨੂੰ ਗੁੰਡਿਆਂ ਨੇ ਤੋੜ-ਭੰਨ ਦਿੱਤਾ ਸੀ। ਖਾਨ ਮਾਰਕੀਟ ਵਿਚ ਸਥਿਤ ਸਿੱਖਾਂ ਦੀਆਂ ਦੁਕਾਨਾਂ ਲੁੱਟੀਆਂ ਗਈਆਂ ਸਨ। ਉਨ੍ਹਾਂ ਨੇ ਉਥੇ ਸਾਹਮਣੇ ਸੜਕ ਉੱਪਰ ਇਕ ਅਫ਼ਸਰ ਅਧੀਨ ਦੋ ਕਤਾਰਾਂ ਵਿਚ ਪੁਲਿਸ ਕਰਮਚਾਰੀਆਂ ਨੂੰ ਵੀ ਖੜ੍ਹੇ ਦੇਖਿਆ ਸੀ ਜੋ ਕਿ ਹਥਿਆਰਬੰਦ ਸਨ ਪਰ ਉਹ ਖਾਮੋਸ਼ ਖੜ੍ਹੇ ਤਮਾਸ਼ਬੀਨ ਦੀ ਤਰ੍ਹਾਂ ਲੁੱਟ-ਮਾਰ ਦੇਖ ਰਹੇ ਸਨ। ਅੱਧੀ ਰਾਤ ਨੂੰ 'ਖੂਨ ਕਾ ਬਦਲਾ ਖੂਨ ਸੇ ਲੇਂਗੇ' ਦੇ ਨਾਅਰੇ ਗੂੰਜਣ ਲੱਗ ਪਏ ਤਾਂ ਉਨ੍ਹਾਂ ਨੇ ਆਪਣੇ ਬਗ਼ੀਚੇ ਦੀ ਚਾਰ-ਦੀਵਾਰੀ ਰਾਹੀਂ ਦੇਖਿਆ ਕਿ ਇਕ ਟਰੱਕ ਵਿਚੋਂ ਲਾਠੀਆਂ ਅਤੇ ਮਿੱਟੀ ਦੇ ਤੇਲ ਦੀਆਂ ਪੀਪੀਆਂ ਉਤਾਰੀਆਂ ਜਾ ਰਹੀਆਂ ਸਨ। ਉਸ ਟਰੱਕ ਵਿਚ ਬਹੁਤ ਸਾਰੇ ਆਦਮੀ ਵੀ ਸਨ। ਇਨ੍ਹਾਂ ਲੋਕਾਂ ਨੇ ਸੁਜਾਨ ਸਿੰਘ ਪਾਰਕ ਦੇ ਗੁਰਦੁਆਰੇ ਉੱਤੇ ਹਮਲਾ ਕਰ ਦਿੱਤਾ। ਇਕ ਸਿੱਖ ਮਕੈਨਿਕ ਦੀ ਦੁਕਾਨ ਵਿਚ ਮੁਰੰਮਤ ਲਈ ਆਈਆਂ ਕਾਰਾਂ ਨੂੰ ਵੀ ਅੱਗ ਲਗਾ ਦਿੱਤੀ।

ਇਹ ਨਵੰਬਰ 1984 ਵਿਚ ਦਿੱਲੀ ਵਿਚ ਜੋ ਕੁਝ ਹੋਇਆ ਉਹ ਅਚਾਨਕ ਨਹੀਂ ਸੀ ਬਲਕਿ ਸੋਚ ਸਮਝ ਕੇ ਕੀਤਾ ਗਿਆ ਸੀ। ਇਹ ਹਿੰਦੂ-ਸਿੱਖ ਫਿਰਕੂ ਦੰਗੇ ਨਹੀਂ ਸਨ, ਬਲਕਿ ਬਹੁਤ ਇਲਾਕਿਆਂ ਵਿਚ ਤਾਂ ਹਿੰਦੂ ਭਰਾਵਾਂ ਨੇ ਤਾਂ ਸਗੋਂ ਆਪਣੇ ਗੁਆਂਢੀਆਂ ਦੇ ਬਚਾਅ ਲਈ ਜਤਨ ਵੀ ਕੀਤਾ। ਇਸੇ ਤਰ੍ਹਾਂ ਪੰਜਾਬ ਵਿਚ ਵੀ ਸਿੱਖਾਂ ਨੇ ਬਦਲੇ ਦੀ ਭਾਵਨਾ ਨਾਲ ਕੁਝ ਨਹੀਂ ਕੀਤਾ। ਇਸ ਲਈ ਸ਼ੱਕ ਦੀ ਉਂਗਲੀ ਸਿੱਧੀ ਇਕੋ ਪਾਰਟੀ ਵੱਲ ਉੱਠਦੀ ਹੈ ਜਿਸ ਨੇ ਸੰਕੇਤ ਦਿੱਤਾ ਸੀ ਕਿ 'ਸਿੱਖਾਂ ਨੂੰ ਸਬਕ ਸਿਖਾ ਦਿਓ' ਅਤੇ ਪੁਲਿਸ ਨੂੰ ਇਹ ਹੁਕਮ ਦਿੱਤਾ ਸੀ ਕਿ ਜਦ ਉਹ ਸਿੱਖਾਂ ਨੂੰ ਸਬਕ ਸਿਖਾ ਰਹੇ ਹੋਣ, ਉਦੋਂ ਕਿਸੇ ਤਰ੍ਹਾਂ ਦੀ ਦਖ਼ਲ-ਅੰਦਾਜ਼ੀ ਨਾ ਕੀਤੀ ਜਾਵੇ।

ਇਨ੍ਹਾਂ ਚਾਰ ਦਿਨਾਂ ਦੌਰਾਨ ਹੋਈਆਂ ਘਟਨਾਵਾਂ ਦੀ ਜਾਂਚ ਲਈ ਹੁਣ ਤਕ ਬਹੁਤ ਸਾਰੇ ਸਰਕਾਰੀ ਅਤੇ ਗੈਰ-ਸਰਕਾਰੀ ਕਮਿਸ਼ਨ ਬਣਾਏ ਜਾ ਚੁਕੇ ਹਨ। ਇਸ ਵਿਸ਼ੇ ਉਤੇ ਕਿਤਾਬਾਂ ਵੀ ਲਿਖੀਆਂ ਜਾ ਚੁਕੀਆਂ ਹਨ। ਗੈਰ-ਸਰਕਾਰੀ ਕਮਿਸ਼ਨਾਂ ਵਿਚ ਸਾਡੇ ਦੇਸ਼ ਦੇ ਕਈ ਉੱਚ ਕੋਟੀ ਦੇ ਕਾਨੂੰਨਦਾਨ ਵੀ ਸ਼ਾਮਲ ਰਹੇ ਹਨ ਜਿਨ੍ਹਾਂ ਵਿਚ ਜਸਟਿਸ ਤਾਰਕੁੰਡੇ, ਡਾ. ਕੁਠਾਰੀ ਅਤੇ ਸੁਪਰੀਮ ਕੋਰਟ ਦੇ ਸਾਬਕਾ ਜੱਜ ਐੱਸ. ਐੱਮ. ਸੀਕਰੀ ਵਰਗਿਆਂ ਦੇ ਨਾਂ ਵਿਸ਼ੇਸ਼ ਹਨ। ਇਨ੍ਹਾਂ ਕਾਨੂੰਨਦਾਨਾਂ ਨੇ ਆਪਣੀਆਂ ਰਿਪੋਰਟਾਂ ਵਿਚ ਜਿਥੇ ਸਿੱਖ ਕਤਲੇਆਮ ਦੀ ਡੱਟ ਕੇ ਆਲੋਚਨਾ ਕੀਤੀ ਹੈ, ਉਥੇ ਉਨ੍ਹਾਂ ਨੇ ਬਹੁਤ ਸਾਰੇ ਤਤਕਾਲੀ ਕਾਂਗਰਸ ਸੰਸਦ ਮੈਂਬਰਾਂ ਉੱਤੇ ਵੀ ਕਾਤਲਾਂ ਨੂੰ ਭੜਕਾਉਣ ਦੇ ਦੋਸ਼ ਲਗਾਏ ਹਨ। ਇਨ੍ਹਾਂ ਕਾਨੂੰਨਦਾਨਾਂ ਨੇ ਆਖਿਆ ਕਿ ਕਈ ਸੰਸਦ ਮੈਂਬਰਾਂ ਨੇ ਇਕ ਨਿਰਦੋਸ਼ ਅਤੇ ਬਹੁਤ ਘੱਟ ਗਿਣਤੀ ਵਾਲੀ ਕੌਮ ਖਿਲਾਫ਼ ਹਿੰਸਾ ਭੜਕਾਈ ਸੀ, ਜੋ ਕਦੇ ਵੀ ਹਿੰਦੂ ਭਾਈਚਾਰੇ ਨਾਲ ਆਪਣੇ ਸੰਬੰਧਾਂ ਨੂੰ ਲੈ ਕੇ ਅਸੁਰੱਖਿਅਤ ਮਹਿਸੂਸ ਨਹੀਂ ਸੀ ਕਰਦੇ। ਸਰਕਾਰੀ ਕਮਿਸ਼ਨਾਂ ਨੇ ਕਾਂਗਰਸ ਪਾਰਟੀ ਨੂੰ ਅਤੇ ਸਰਕਾਰ ਨੂੰ ਦਿੱਲੀ ਵਿਚ ਲਗਭਗ 3500 ਤੋਂ ਵੱਧ ਅਤੇ ਉੱਤਰੀ ਭਾਰਤ ਦੇ ਹੋਰ ਸ਼ਹਿਰਾਂ ਵਿਚ 10,000 ਨਿਰਦੋਸ਼ ਸਿੱਖਾਂ ਦੇ ਕਤਲੇਆਮ ਦੇ ਦੋਸ਼ਾਂ ਤੋਂ ਮੁਕਤ ਕਰ ਦਿੱਤਾ। ਇਹ ਵਿਸ਼ਾਲ ਪੈਮਾਨੇ 'ਤੇ ਕੀਤਾ ਗਿਆ ਇਕ ਵੱਡਾ ਅਪਰਾਧ ਸੀ ਜਿਸ ਲਈ ਸੈਂਕੜੇ ਅਪਰਾਧੀਆਂ ਨੂੰ ਫਾਂਸੀ ਉੱਪਰ ਚਾੜ੍ਹ ਦੇਣਾ ਚਾਹੀਦਾ ਸੀ।

ਹੈਰਾਨੀ ਦੀ ਗੱਲ ਇਹ ਹੈ ਕਿ ਹਾਲੇ ਤਕ ਇਕ ਵੀ ਵਿਅਕਤੀ ਨੂੰ ਸਜ਼ਾ ਨਹੀਂ ਦਿੱਤੀ ਗਈ ਜਦੋਂ ਕਿ ਇੰਦਰਾ ਗਾਂਧੀ ਨੂੰ ਕਤਲ ਕਰਨ ਵਾਲੇ ਸ. ਬੇਅੰਤ ਸਿੰਘ ਅਤੇ ਸ. ਸਤਵੰਤ ਸਿੰਘ ਨਾਲ ਭਾਈ ਕੇਹਰ ਸਿੰਘ ਨੂੰ ਵੀ ਸਜ਼ਾ ਸੁਣਾ ਕੇ ਫਾਂਸੀ 'ਤੇ ਲਟਕਾ ਦਿੱਤਾ ਗਿਆ। ਫੇਰ ਇਕੋ ਦੇਸ਼ ਵਿਚ ਦੋ ਕਾਨੂੰਨ ਕਿਉਂ? ਕਿਉਂ ਨਹੀਂ ਲਟਕਾਇਆ ਜਾ ਰਿਹਾ ਫਾਂਸੀ 'ਤੇ ਸਿੱਖਾਂ ਦੇ ਕਾਤਲਾਂ ਨੂੰ?

18 ਸਾਲ ਬੀਤ ਜਾਣ ਤੋਂ ਬਾਅਦ ਵੀ ਦੋਸ਼ੀ ਆਜ਼ਾਦੀ ਨਾਲ ਘੁੰਮ ਰਹੇ ਹਨ ਅਤੇ ਪੀੜਤ ਪਰਵਾਰ ਇਨਸਾਫ ਲਈ ਕਚਿਹਰੀਆਂ ਵਿਚ ਧੱਕੇ ਖਾ ਰਹੇ ਹਨ:
ਇਸ ਅਦਾਲਤ 'ਚ ਬੰਦੇ ਬਿਰਖ ਹੋ ਗਏ, ਫੈਸਲੇ ਸੁਣਦਿਆਂ ਸੁਣਦਿਆਂ ਸੁੱਕ ਗਏ, ਆਖੋ ਇਨ੍ਹਾਂ ਨੂੰ ਉਜੜੇ ਘਰੀਂ ਜਾਣ ਹੁਣ, ਇਹ ਕਦੋਂ ਤੀਕ ਇਥੇ ਖੜ੍ਹੇ ਰਹਿਣਗੇ....। (ਸੁਰਜੀਤ ਪਾਤਰ)

# ਪੰਜਾਬ ਦੀ ਭਵਿੱਖ ਦੀ ਤਬਾਹੀ ਦੇ ਜ਼ਿੰਮੇਵਾਰ ਕੌਣ?

**ਹਰਚੰਦ ਸਿੰਘ ਬੇਦੀ**

ਆਜ਼ਾਦੀ ਤੋਂ ਬਾਅਦ ਦੇ ਪੰਜਾਬ ਉਤੇ ਜੇ ਗਹਿਰੀ ਸਿਆਸੀ ਦ੍ਰਿਸ਼ਟੀ ਨਾਲ ਵੇਖੀਏ ਤਾਂ ਦੋ ਗੱਲਾਂ ਸਾਹਮਣੇ ਆਉਂਦੀਆਂ ਹਨ। ਪਹਿਲੀ ਹਰ ਪੰਦਰਾਂ ਵੀਹ ਸਾਲ ਦੇ ਅੰਤਰਾਲ ਤੋਂ ਬਾਅਦ ਪੰਜਾਬ ਵਿੱਚ ਇੱਕ ਵੱਡੀ ਲਹਿਰ ਪੈਦਾ ਹੁੰਦੀ ਹੈ। ਇਸ ਨਾਲ ਪੰਜਾਬ ਦਾ ਨੁਕਸਾਨ ਹੁੰਦਾ ਹੈ।ਹਾਲਾਂ ਕਿ ਇਹ ਦਾ ਇਨ-ਕਲਾਬੀ ਚਰਿੱਤਰ ਜ਼ਾਹਰਾ ਤੌਰ 'ਤੇ ਪੰਜਾਬ ਦੇ ਹਿੱਤ ਵਿੱਚ ਨਜ਼ਰ ਆਉਂਦਾ ਹੈ।ਪਰ ਸਿੱਟੇ ਪੰਜਾਬ ਦੇ ਵਿਰੋਧ ਵਿੱਚ ਹੀ ਜਾਂਦੇ ਹਨ। ਕਿਉਂ? ਇਸ ਬਾਰੇ ਅਸੀਂ ਅੱਗੇ ਵਿਚਾਰ ਕਰਾਂਗੇ।

ਦੂਜੀ ਕੋਈ ਵੀ ਸਿਆਸੀ ਜਮਾਤ, ਪੰਜਾਬ ਦੇ ਹਿੱਤਾਂ ਦੀ ਰਾਖੀ ਨਹੀਂ ਕਰ ਸਕੀ ਚਾਹੇ ਉਹ ਅਕਾਲੀ ਹੋਣ, ਕਾਂਗਰਸੀ ਹੋਣ, ਕਮਿਊਨਿਸਟ ਹੋਣ ਜਾਂ ਬੀ.ਜੇ.ਪੀ. ਵਾਲੇ। ਸਿੱਟੇ ਵਜੋਂ ਪੰਜਾਬ ਹੁਣ ਯੋਧਿਆਂ ਤੇ ਦਿਲਦਾਰ ਤਬੀਅਤ ਬੰਦਿਆਂ ਦੀ ਥਾਂ ਘਸਿਆਰਿਆਂ ਦੀ ਮੌਤ ਕੌਮ ਦਾ ਪ੍ਰਤਿਨਿਧ ਬਣ ਰਿਹਾ ਹੈ ਜਿਸ ਦੇ ਸਿੱਟੇ ਨੇੜ ਭਵਿੱਖ ਵਿੱਚ ਸਾਡੇ ਸਾਹਮਣੇ ਹੋਣਗੇ। ਇਹ ਗੱਲ ਸਾਨੂੰ ਬਿਨਾਂ ਕਿਸੇ ਉਜਰ ਦੇ ਪ੍ਰਵਾਨ ਕਰ ਲੈਣੀ ਚਾਹੀਦੀ ਹੈ ਕਿ ਪੰਜਾਬੀਆਂ ਕੋਲ ਸਿਆਸੀ ਦੂਰ ਦ੍ਰਿਸ਼ਟੀ ਨਾਂ ਦੀ ਕੋਈ ਚੀਜ਼ ਨਹੀਂ ਕਾਂਗਰਸ ਜਾਂ ਕੋਈ ਵੀ ਕੇਂਦਰ ਸਰਕਾਰ ਇਸ ਨੂੰ ਹੈਂਡਲ ਵਾਂਗ ਵਰਤਦੀ ਹੈ ਤੇ ਭਾਵੁਕ ਸ਼ਬਦਾਂ ਦੀ ਜੁਗਾਲੀ ਨਾਲ ਲੋਕਾਂ ਦੀ ਸੋਚ ਨੂੰ ਸਹਿਲਾਉਂਦੀ ਰਹਿੰਦੀ ਹੈ।

ਅਸੀਂ ਉਪਰ ਸੰਕੇਤ ਕੀਤਾ ਸੀ ਕਿ ਪੰਜਾਬ ਵਿੱਚ ਪੰਦਰਾਂ ਵੀਹਾਂ ਸਾਲਾਂ ਬਾਅਦ ਇੱਕ ਲਹਿਰ ਪੈਦਾ ਹੁੰਦੀ ਹੈ।ਆਜ਼ਾਦੀ ਤੋਂ ਪਹਿਲਾਂ ਸਾਰੀ ਲੜਾਈ ਦਾ ਕੇਂਦਰ ਆਜ਼ਾਦੀ ਪ੍ਰਾਪਤੀ ਨਾਲ ਜੁੜਿਆ ਹੋਇਆ ਸੀ। ਆਜ਼ਾਦੀ ਨਾਲ ਸਭ ਤੋਂ ਵਧੇਰੇ ਨੁਕਸਾਨ ਪੰਜਾਬ ਤੇ ਬੰਗਾਲ ਦਾ ਹੋਇਆ। ਦੋਵਾਂ ਦੇ ਟੋਟੇ ਹੋ ਗਏ। ਫਿਰ ਆਜ਼ਾਦੀ ਤੋਂ ਬਾਅਦ ਜਦੋਂ ਕਾਂਗਰਸੀ ਨਾਇਕਾਂ ਨੇ ('ਹਿੰਦੂ ਮਾਨਸਿਕਤਾ' ਦੇ ਅੰਤਰਗਤ ਅਤੇ ਸਿੱਖਾਂ ਦੇ 'ਰੈਡੀਕਲ ਕਰੈਕਟਰ' ਤੋਂ ਚਿੰਤਤ ਹੋ ਕੇ) ਉਨਾਂ ਨਾਲ ਕੀਤੇ ਵਾਅਦੇ ਪੂਰੇ ਨਾ ਕੀਤੇ ਤਾਂ ਉਨ੍ਹਾਂ ਲੋਕਤੰਤਰੀ ਢੰਗਾਂ ਨਾਲ ਆਪਣੇ ਹੱਕਾਂ ਦੀ ਪ੍ਰਾਪਤੀ ਲਈ ਲੜਾਈ ਦਾ ਬਿਗਲ ਵਜਾ ਦਿੱਤਾ ਇਸ ਵਿੱਚ ਪੰਜਾਬੀ ਸੂਬੇ ਦੀ ਮੰਗ, ਪ੍ਰਮੁੱਖਤਾ ਪ੍ਰਾਪਤ ਕਰ ਗਈ। ਇਸ ਲਹਿਰ ਦੀ ਪ੍ਰਾਪਤੀ ਲੰਗੜੀ ਤੇ ਅਧੂਰੀ ਸੀ ਕਿਉਂਕਿ ਕੇਂਦਰ ਸਰਕਾਰ ਨੇ 'ਸ਼ਕੁਨੀ' ਨੂੰ ਯਾਦ ਕਰਦਿਆਂ, ਮੌਰਿਆ ਰਾਜ ਕਾਲ ਦੇ ਮਹਾਂਵਿਦਵਾਨ ਚਾਣਕਯ ਦੀਆਂ ਜੁਗਤਾਂ ਨੂੰ ਵਰਤੋਂ ਵਿਚ ਲਿਆਦਾਂ ਅਤੇ ਇਹ ਲਹਿਰ ਨੂੰ ਲੱਕੋਂ ਤੋੜ ਕੇ, ਲਹਿਰ ਦਾ ਟੈਂਪੂ ਖ਼ਤਮ ਕਰ ਦਿੱਤਾ ਅਤੇ ਸਾਂਝੇ ਮਸਲੇ ਜਿਉਂ ਦੇ ਤਿਉਂ ਰਹਿਣ ਦਿੱਤੇ। ਸੇਹ ਦਾ ਤੱਕਲਾ ਜਿਵੇਂ ਦਾ ਤਿਵੇਂ ਗੱਡਿਆ ਰਹਿਣ ਦਿੱਤਾ। ਰਾਜਧਾਨੀ ਸਾਂਝੀ, ਚੰਡੀਗੜ੍ਹ ਦਾ ਲਟਕਾਉਣਾ, ਹਾਈਕੋਰਟ ਸਾਂਝਾ, ਹੈੱਡਵਾਟਰ ਵਰਕਸ ਕੇਂਦਰ ਸਰਕਾਰ ਕੋਲ, ਪੰਜਾਬੀ ਬੋਲਦੇ ਇਲਾਕਿਆਂ ਦੀ ਇਕਾਈ ਦਾ ਟੈਂਟਾ ਖੜ੍ਹਾ ਕਰਕੇ ਲਮਕਾਈ ਛੱਡਿਆ। ਗੱਲ ਕਿ ਅਸਮਾਨ 'ਚੋਂ ਡਿੱਗਾ ਖਜੂਰ 'ਚ ਅਟਕਿਆ। ਮੁਕਦੀ ਗੱਲ ਪੰਜਾਬ ਰਾਜ ਭਾਸ਼ਾ ਬਣ ਗਈ, ਲਛਮਣ ਸਿੰਘ ਗਿੱਲ ਦੀ ਮਿਹਰਬਾਨੀ ਨਾਲ ਪਰ ਦੋਭਾਸ਼ੀ ਫਾਰਮੂਲਿਆਂ ਦੇ ਅੰਤਰ ਗਤ ਛੇੜੇ ਜਾਰੀ ਰਹੇ।

ਅਮੀਰੀ ਤੇ ਗਰੀਬੀ ਦੇ ਪਾੜੇ ਨਿਰੰਤਰ ਵਧਦੇ ਜਾਣ ਕਰਕੇ, ਨਵੀਂ ਪੀੜ੍ਹੀ ਬੇਚੈਨੀ 'ਚ ਘਿਰੀ ਹੋਈ ਸੀ।ਜੇ ਗ਼ਲਤ ਬੰਦਿਆਂ ਦੀ ਚੋਣ ਹੋ ਜਾਂਦੀ ਤਾਂ ਉਨ੍ਹਾਂ ਨੂੰ ਲਾਹੁਣ ਲਈ ਪੰਜ ਸਾਲ ਦੀ ਉਡੀਕ ਕਰਨੀ ਪੈਂਦੀ। ਇਨਕਲਾਬ ਜਾਂ ਤਬਦੀਲੀ ਲਈ ਗਿਣਤੀ ਦੀ ਰਾਜਨੀਤੀ (ਮੰਬਰ ਫੋਲਟਿਚਿਓਸ) ਰਸਤੇ ਦਾ ਰੋੜਾ ਬਣ ਜਾਂਦੀ। ਇਉਂ ਇਹਨਾਂ ਨੌਜੁਵਾਨਾਂ ਨੇ ਸੋਚਿਆ ਕਿ ਅਸੀਂ ਤਾਂ ਲੋਕਤੰਤਰੀ ਢੰਗ ਨਾਲ ਕਦੀ ਤਬਦੀਲੀ ਲਿਆ ਹੀ ਨਹੀਂ ਸਕਾਂਗੇ।ਸੋ ਪੰਜਾਬ ਵਿੱਚ ਪੰਜਾਬੀ ਸੂਬੇ ਦੀ ਲਹਿਰ ਤੋਂ ਬਾਅਦ ਜਿਹੜੀ ਲਹਿਰ ਚੱਲੀ,ਉਹ ਨਕ-ਸਲਬਾੜੀ ਲਹਿਰ ਸੀ। ਭਾਵੇਂ ਇਸ ਦਾ ਪਿਛੋਕੜ ਲਾਲ ਕਿਤਾਬ ਸੀ।ਅਤੇ ਨਕਸਲਬਾੜੀ ਬੰਦੂਕ ਦੀ ਨਾਲੀ ਰਾਹੀਂ ਇਨਕਲਾਬ ਲਿਆਣਾ ਲੋੜਦੇ ਸਨ। ਪਰ ਇਹ ਲਹਿਰ ਲੋਕ ਲਹਿਰ ਨਾ ਬਣ ਸਕੀ।ਸਿੱਟੇ ਵਜੋਂ ਇਸ ਹਥਿਆਰ ਬੰਦ ਲੜਾਈ ਦੀ ਗੁਰੀਲਾ ਲਹਿਰ ਨੂੰ ਲੋਕਾਂ ਦੀ ਹਮਾਇਤ ਪ੍ਰਾਪਤ ਨਾ ਹੋਣ ਕਰਕੇ ਪੰਜਾਬ ਦੇ ਗੱਭਰੂ ਮੁੰਡੇ, ਸਰਕਾਰੀ ਦਹਿਸ਼ਤ ਅਤੇ ਵਹਿਸ਼ਤ ਦਾ ਖਾਜਾ ਬਣ ਗਏ; ਪਰ ਬਹੁਤ ਸਾਰੇ ਪਰਿਵਾਰ ਤੇ ਗੱਭਰੂ ਅਣਆਈ ਮੌਤੇ, ਸਰਕਾਰੀ ਜਬਰ ਦਾ ਪਾਤਰ ਬਣਾ ਕੇ ਮਾਰ ਦਿੱਤੇ ਗਏ।ਇਸ ਗੁਰੀਲਾ ਲਹਿਰ ਦਾ ਅਸਰ ਬਹੁਤ ਦੂਰ ਤੱਕ ਯਾਤਰਾ ਕਰਦਾ ਰਿਹਾ। ਗੱਭਰੂ ਦਲੇਰ ਮੁੰਡੇ; ਪੰਜਾਬੀਆਂ ਦੇ ਨਾਇਕ ਬਣ ਗਏ, ਸੁਲਗਦੀ ਅਗਰਬੱਤੀ ਵਾਂਗ ਲੋਕਾਂ ਦੀਆਂ ਸਿਮਰਤੀਆਂ ਵਿੱਚ ਜਗ ਮਗਾਉਣ ਲੱਗੇ, ਇਹ ਲਹਿਰ ਅਸਿੱਧੇ ਰੂਪ ਵਿੱਚ ਮਾਰਕਸਵਾਦੀ ਚਿੰਤਨ ਦੀਆਂ ਵੀ ਖਿੱਲੀਆਂ ਉਡਾਂਦੀ ਸੀ। ਹਾਲਾਂਕਿ ਬਹੁਤੇ ਦੋਸਤ ਇਹ ਤੱਥ ਪ੍ਰਵਾਨ ਕਰਨ ਲੱਗੇ ਹਿਚਕਚਾਉਂਦੇ ਹਨ। ਇਸ ਗੁਰੀਲਾ ਲਹਿਰ ਨੇ ਜਾਗੀਰਦਾਰਾਂ ਵਿਰੁੱਧ ਵਿਸ਼ੇਸ਼ ਰੁੱਖ ਤੇ ਸੋਚ ਜ਼ਰੂਰ ਪੈਦਾ ਕੀਤੀ ਇੰਝ ਇਹ ਲਹਿਰ ਬੁਰਜੁਆਜੀ ਦੀ ਪਛਾਣ ਤੇ ਉਸ ਦੇ ਖਿਲਾਫ ਚੇਤਨਾ ਪੈਦਾ ਕਰਨ ਲਈ ਬਹੁਤ ਅੱਛੀ ਚੇਤਨਾ ਨਿਭਾਉਂਦੀ ਹੈ। ਇਸ ਲਹਿਰ ਦੇ ਪ੍ਰਭਾਵ ਖੇਤਰ ਅਜੇ ਸਮਾਪਤੀ ਵੱਲ ਵੱਧਣਾ ਸ਼ੁਰੂ ਹੋਇਆ ਸੀ ਕਿ ਪੰਜਾਬ ਵਿੱਚ ਇਕ ਹੋਰ ਖਾੜਕੂ ਲਹਿਰ ਪੈਦਾ ਹੋ ਗਈ। ਇਸ ਖਾੜਕੂ ਲਹਿਰ ਨੂੰ ਕਈ ਦ੍ਰਿਸ਼ਟੀ ਬਿੰਦੂਆਂ ਤੋਂ ਵੇਖਿਆ ਗਿਆ। ਕਦੀ ਗਿਆਨੀ ਜ਼ੈਲ ਸਿੰਘ ਤੇ ਸੰਤ ਭਿੰਡਰਾਂਵਾਲਿਆਂ ਦੇ ਪ੍ਰਸੰਗ ਵਿੱਚ, ਕਦੀ 'ਰਾਅ' ਦੇ ਪੈਦਾਵਾਰ। ਕਦੀ ਭਿੰਡਰਾਂਵਾਲਿਆਂ ਨੂੰ ਲੋਕ ਨਾਇਕ ਦੇ ਰੂਪ ਵਿੱਚ ਕਦੀ ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਦੇ ਸਿੱਖ ਰਾਜ ਖੁੱਸ ਜਾਣ ਦਾ ਮਨੋਵਿਗਿਆਨਕ ਜਵਾਰ ਭਾਟਾ ਕਿਹਾ ਗਿਆ। ਕਈਆਂ ਨੇ ਇਸ ਨੂੰ ਸਰਕਾਰ ਦੁਆਰਾ ਪੈਦਾ ਕੀਤੀ ਲਹਿਰ ਕਿਹਾ। ਅਕਾਲੀਆਂ ਨੂੰ ਕੁੱਟਣ ਅਤੇ ਲੁੱਟਣ ਲਈ ਬਣਾਈ ਗਈ ਲਹਿਰ ਕਿਹਾ। ਕੁਝ ਨੇ ਇਸ ਨੂੰ ਸਿੱਖਾਂ ਨਾਲ ਹੋ ਰਹੇ ਅਨਿਆਂ ਵਿਸਫੋਟ ਕਿਹਾ। ਏਸੇ ਲਹਿਰ ਦਾ ਉੱਤਰਫਲ ਵਜੋਂ ਪੰਜਾਬ 'ਚ ਕਰਫਿਊ ਤੇ ਸਿੱਖਾਂ ਦੇ ਮੱਕੇ ਤੇ ਹਮਲਾ। ਨਜਾਇਜ਼ ਕਤਲੋਗਾਰਤ ਤੇ ਵਧੀਕੀਆਂ ਦੀ ਸਿਖਰ ਸੀ। ਅਸਲ ਵਿੱਚ ਇਹ ਨਵੀਆਂ ਲਹਿਰਾਂ, ਅੰਦੋਲਨ ਤੇ ਵਿਚਾਰਧਾਰਾਵਾਂ ਹਮੇਸ਼ਾਂ ਹੀ ਪਹਿਲਾਂ ਚੱਲ ਰਹੀ ਵਿਚਾਰਧਾਰਕ ਪ੍ਰਬੰਧ ਸਰਕਾਰੀ ਨੀਤੀਆਂ ਤੇ ਸਿਆਸੀ ਮਸਹਲਤਾਂ ਦੀ ਕੂਟਲਨੀਤੀ ਦੇ ਵਿਰੋਧ ਵਿੱਚ, ਵਿੱਥ ਥਾਪ ਕੇ ਚਲਦੀਆਂ ਹਨ। ਕਈ ਵਾਰ ਪਰਿਵਰਤਨ ਦੀ ਇੱਛਾ ਇੰਨੀ ਪ੍ਰਬਲ ਹੋ ਜਾਂਦੀ ਹੈ ਕਿ ਜ਼ਾਲਮ ਬਾਦਸ਼ਾਹ, ਬੁਸੇ ਸਮਾਜ ਜਾਂ ਘਟੀਆਂ ਪ੍ਰਬੰਧ ਦੇ ਸੁਧਾਰ ਲਈ ਵਿਰੋਧ ਜ਼ਰੂਰੀ ਹੋ ਜਾਂਦੇ ਹਨ। ਕੁਝ ਪਰਿਵਰਤਨ ਬਾਹਰੋਂ ਵਾਪਰਦੇ ਹਨ ਅਤੇ ਕੁਝ ਸਮਾਜਕ, ਸਭਿਆਚਰਕ ਜਾਂ ਰਾਜਨੀਤਕ ਸਭਿਆਚਾਰ ਵਿਚੋਂ ਲਾਇਲਾਜ ਰੋਗ ਪੈਦਾ ਹੋ ਜਾਂਦੇ ਹਨ ਜਾਂ ਸਰੀਰ ਨੂੰ ਜਿਉਂਦਿਆਂ ਰੱਖਣ ਲਈ ਕਈ ਅੰਗ ਕੱਟ ਦਿੱਤੇ ਜਾਂਦੇ ਹਨ। ਇਵੇਂ ਦੀਆਂ ਹੀ ਕੁਝ ਸਥਿਤੀਆਂ ਤੇ ਪ੍ਰਸਥਿਤੀਆਂ ਪੈਦਾ ਹੋ ਜਾਂਦੀਆਂ ਹਨ। ਜਦੋਂ ਲੋਕਤੰਤਰ ਵਿਚੋਂ ਇੱਕਤੰਤਰੀ ਸੁਭਾਅ ਵਾਲੇ ਹੱਠ ਰੋਗ ਪੈਦਾ ਹੋ ਜਾਂਦੇ ਹਨ ਜਾਂ ਕੂਟਲਨੀਤੀ ਦੀ ਬਦਬੋ ਰਾਜਨੀਤੀ ਜਿਸਮ ਨੂੰ ਰੋਗੀ ਬਣਾ ਦਿੰਦੀ ਹੈ।

ਇਸ ਤਰ੍ਹਾਂ ਦੇ ਹਲਾਤ ਪੈਦਾ ਹੋ ਚੁੱਕੇ ਸਨ ਕਿ ਆਧੁਨਿਕ ਮਨੁੱਖ ਦੇ ਮਨ ਵਿੱਚ ਸਰਕਾਰੀ ਮਸ਼ੀਨਰੀ ਤੇ ਨੀਤੀ ਦੀ ਵਿਚਾਰਧਾਰਾ ਬਾਰੇ ਸ਼ੱਕ ਦੀਆਂ ਬਹੁਤ ਸੰਭਾਵਨਾਵਾਂ ਪੈਦਾ ਹੋ ਗਈਆਂ ਸਨ। ਪਰ ਸਮਕਾਲੀ ਦ੍ਰਿਸ਼ਟੀ ਤੋਂ, ਕੋਈ ਵਿਸ਼ੇਸ਼ ਇਤਿਹਾਸਕ ਅਰਥ ਪ੍ਰਦਾਨ ਕਰਨ ਵਾਲੀ ਵਿਚਾਰਧਾਰਾ ਪ੍ਰਾਪਤ ਨਹੀਂ ਸੀ। ਸਿੱਟੇ ਵਜੋਂ ਕਿਸੇ ਨਵੀਂ ਵਿਚਾਰਧਾਰਕ ਬਣਤਰ ਦੀ ਲੋੜ ਮਹਿ-ਸੂਸ ਹੋ ਰਹੀ ਸੀ, ਜੋ ਇਤਿਹਾਸਕ ਦ੍ਰਿਸ਼ਟੀਕੋਣ ਤੋਂ, ਜੀਵਨ ਦੀ ਅਸਲੀਅਤ ਨੂੰ ਦਬ ਕੇ ਰੱਖਣ ਦੀਆਂ ਅਸਥਿਤੀਆਂ ਵਿਚੋਂ ਵਿਦਰੋਹੀ ਚੇਤਨਾ ਪੈਦਾ ਹੋਈ,ਅਤੇ ਕ੍ਰਾਂਤੀ ਰਾਹੀਂ ਪਰਿਵਰਤਨ ਲਈ ਸ਼ਾਸਤਰ ਰਾਹੀਂ ਜਾਂ ਸ਼ਸਤਰ

ਰਾਹੀਂ ਅਗਵਾਈ ਕਰਨ ਦੇ ਵੀ ਸਮੱਰਥ ਹੋਵੇ।
ਅਜਿਹੀਆਂ ਸਥਿਤੀਆਂ ਪਹਿਲਾਂ ਰੋਹ ਅਤੇ ਵਿਦਰੋਹ ਵਿਚਾਲੇ ਬਹਿਸ ਪੈਦਾ ਕਰਦੀਆਂ ਹਨ,ਉਪਰੰਤ ਮਨੁੱਖੀ ਜੀਵਨ ਤੇ ਉਦੇਸ਼ ਦੀ ਅਸਲੀਅਤ ਵਾ-ਸਵਿਕਤਾ ਦੇ ਕ੍ਰਾਂਤੀ ਰਾਹੀਂ ਪਰਿਵਰਤਨ ਦੇ ਵਿਚਾਰ ਨੂੰ ਸਮਾਜਕ ਆਦਰਸ਼ ਦੀ ਪੂਰਤੀ ਲਈ ਦ੍ਰਿੜ ਕਰਨ ਤੇ ਬਲ ਦਿੰਦੀਆਂ ਹਨ।

ਆਧੁਨਿਕ ਪੰਜਾਬੀ ਗੱਭਰੂ ਦੇ ਰੋਸ ਦੀ ਲੰਬੀ ਚੜ੍ਹਤ ਜੋ ਸ਼ੱਕ ਅਤੇ ਬੇਭਰੋਸਗੀ ਵਿਚੋਂ ਵਿਅੰਗਾਤਮਕ ਹਾਲਾਤਾਂ ਦੀ ਸਿਰਜਣਾ ਕਰਦੀ ਹੈ। ਆਜ਼ਾਦੀ ਦੀ ਲੜਾਈ, ਆਜ਼ਾਦੀ ਪ੍ਰਾਪਤੀ ਤੇ ਭਾਰਤ ਦੀ ਪੁਨਰ ਉਸਾਰੀ ਦੇ ਪ੍ਰਸੰਗ ਵਿਚ, ਪੰਜਾਬੀਆਂ ਤੇ ਵਿਸ਼ੇਸ਼ ਕਰਕੇ ਸਿੱਖਾਂ ਦੀਆਂ ਕੁਰਬਾਨੀਆਂ ਤੇ ਭੂਮਿਕਾਵਾਂ ਨਾਲ ਕੀਤੇ ਜਾਂਦੇ ਸੋਸ਼ਣ ਨੂੰ ਇਹ ਵਿਚਾਰਧਾਰਾ ਪ੍ਰਵਾਨ ਨਹੀਂ ਸੀ ਕਰ ਰਹੀ ਸਿੱਟੇ ਵਜੋਂ ਅਜਿਹੇ ਹਾਲਾਤਾਂ ਵਿਚ ਉਨ੍ਹਾਂ ਲਈ ਨਿੱਠ ਕੇ ਬੈਠਣਾ ਸੰਭਵ ਹੀ ਨਹੀਂ ਸੀ।

ਇਸ ਸਾਰੀ ਸੋਚ ਵਿਚਾਰ ਦੇ ਪਿਛੋਕੜ ਵਿਚ ਮੱਧਕਾਲੀ ਧਾਰਮਿਕ ਚੌਖਟਾ ਹੀ ਉਨ੍ਹਾਂ ਨੂੰ ਆਦਰਸ਼ਕ ਵਿਚਾਰਧਾਰਕ ਸਰੋਤ, ਵਾਂਗ ਪ੍ਰਾਪਤ ਹੁੰਦਾ ਹੈ ਪਰ ਵਰਤਮਾਨ ਵਿਗਿਆਨਕ, ਪਦਾਰਥਕ ਤੇ ਰਾਜਨੀਤਕ ਪਸਾਰਾਂ ਤੇ ਪੱਧਰਾਂ ਉਤੇ ਵਾਪਰ ਚੁੱਕੀਆਂ ਅਣਕਿਆਸੀਆਂ ਤਬਦੀਲੀਆਂ ਦੇ ਫਲਸਰੂਪ ਇਹ ਸੋਚ ਦੋਫਾੜ ਹੋ ਜਾਂਦੀ ਹੈ, ਜਿਸ ਦੀਆਂ ਜੜ੍ਹਾਂ ਵਿਚ, ਗੁਰਬਾਣੀ ਆਧਾਰਿਤ ਮੱਧਕਾਲੀ ਮਾਡਲ ਹੈ ਪਰ ਪ੍ਰਸਥਿਤੀਆਂ ਅਤਿ ਵਿਗਿਆਨਕ ਤੇ ਆਧੁਨਿਕ ਹਨ।ਇਕ ਪਾਸੇ ਆਦਰਸ਼ਕ ਵਿਚਾਰਧਾਰਾ ਸੋਚ ਅਤੇ ਦੂਜੇ ਪਾਸੇ ਅਮਲੀ ਪੱਧਰ ਦੀ ਨੀਤੀ ਦੀ ਸੰਚਾਰ ਕਰਨ ਦੀ ਯੋਗਤਾ ਹੈ। ਇਉਂ ਮੱਧਕਾਲ ਦਾ ਆ-ਦਰਸ਼ਵਾਦ ਤੇ ਧਾਰਮਿਕ-ਅਧਿਆਤਮਕ ਇਨਸਾਫ ਪ੍ਰਤਿ ਸੂਝ 'ਤੇ ਟਿਕਿਆ ਵਿਸ਼ੇਸ਼ ਮਨੁੱਖ, ਇਸ ਲਹਿਰ ਦੀ ਪਿੱਠਭੂਮੀ ਹੈ, ਜਿਸ ਵਿਚ ਵਰਤਮਾਨ ਅਤੇ ਪਿਛਲੇ ਸਮੇਂ ਵਿਚ ਕੀਤਾ ਗਿਆ ਰਾਜਨੀਤਕ ਅਨਿਆਂ, ਇਸ ਦੀ ਜ਼ਰਖੇਜ਼ ਭੂਮੀ ਬਣਦਾ ਹੈ, ਪਰ ਇਸ ਦੀ ਕਾਰਜ ਵਿਧੀ, ਰੋਮਾਂਟਿਕ ਕ੍ਰਾਂਤੀ ਦੀ ਸੂਝ ਨੂੰ ਅਗਰਭੂਮੀ ਵਿਚ ਸਥਾਪਤ ਕਰ ਦਿੰਦੀ ਹੈ।

ਇਸ ਲਹਿਰ ਦੇ ਸੰਸਕਾਰ, ਮੁਗਲਾਂ ਤੇ ਫਰੰਗੀਆਂ ਦੇ ਰਾਜ ਤੋਂ ਲੈ ਕੇ ਨਕਸਲਬਾੜੀ ਲਹਿਰ ਤੱਕ ਦੇ ਕਾਲ ਨੂੰ ਆਪਣੇ ਕਲਾਵੇ ਵਿਚ ਲੈਂਦੇ ਹਨ, ਪਰ ਇਸ ਸਾਰੇ ਸਮੇਂ ਵਿਚ ਸਟੇਟ ਦੀ ਸਾਰੀ ਦਬਾ ਕੇ ਰੱਖਣ ਦੀ ਨੀਤੀ ਦੀ ਤਾਕਤ ਦਾ ਹਮਲਾਵਰ ਸੁਭਾਅ, ਖਾੜਕੂ ਲਹਿਰ ਦੇ ਵਿਰੋਧ ਵਿਚ ਮਨੁੱਖੀ ਸ਼ਖਸੀਅਤ ਦੀ ਤੋੜ ਭੰਨ ਨਾਲ ਅਟੁੱਟ ਰਿਸ਼ਤਾ ਤਣਿਆ ਹੋਇਆ ਦ੍ਰਿਸ਼ਟੀਗੋਚਰ ਹੁੰਦਾ ਹੈ।

ਖਾੜਕੂ ਲਹਿਰ ਦਾ ਗਦਰੀ ਸੁਭਾਅ ਤੇ ਸੋਚ ਇਸ ਲਹਿਰ ਦੇ ਹਾਸਿਲ ਵਜੋਂ ਆ ਹਾਜ਼ਰ ਹੁੰਦੇ ਹਨ। ਲਹਿਰ ਦਾ ਸੁਚੇਤ ਰਾਜਸੀ ਮੰਤਵ ਤਤਫਟ ਰਾਜ ਪਲਟੇ ਅਤੇ ਸਿੱਖ/ਮਨੁੱਖ ਦੀ ਰਾਜਸੀ ਸੁਤੰਤਰਤਾ ਨੂੰ ਆਦਰਸ਼ਕ ਰੂਪ ਵਿਚ ਪੇਸ਼ ਕਰਦਾ ਹੈ ।

ਦੇਸ਼ ਵਿਚ ਲੋਕ ਰਾਜ ਦੇ ਬੁਰਕੇ ਓਹਲੇ ਪ੍ਰਵਾਨ ਚੜ੍ਹ ਰਹੀ ਸਾਮਰਾਜੀ ਅਤੇ ਫਾਸ਼ੀ ਝੁਕਾਵਾਂ ਵਾਲੀ ਸਟੇਟ ਬਾਰੇ ਇਸ ਲਹਿਰ ਦਾ ਵਤੀਰਾ ਹਮੇਸ਼ਾ ਆ-ਲੋਚਨਾਤਮਕ ਰਿਹਾ ਹੈ ਪਰ ਸਮੇਂ ਨਾਲ ਲਹਿਰ ਦੀ ਕੇਂਦਰੀ ਟੇਕ ਬਣ ਗਏ ਸ਼ਸਤਰ ਦਾ ਰੁਖ ਵੀ ਥੋੜ੍ਹਾ ਟੇਢਾ ਹੋ ਗਿਆ। ਸਿੱਟੇ ਵਜੋਂ ਲੋਕ-ਮਨ ਦੀ ਪ੍ਰਗਟ ਤੇ ਪ੍ਰੋਖ, ਸਿੱਧੀ ਤੇ ਅਸਿੱਧੀ ਹਮਦਰਦੀ, ਉਦਾਸੀਨਤਾ ਦਾ ਪੈਂਡਾ ਤੈਅ ਕਰਨ ਲੱਗ ਪਈ। ਸਿਆਸੀ ਛਲ 'ਤੇ ਟਿਕੀ ਹੋਈ ਸਾਮਰਾਜੀ ਮਾਨਸਿਕਤਾ, ਦਮਨ ਸਭਿਆਚਾਰ ਵੱਲ ਵਧ ਰਹੀ ਫਾਸ਼ੀ ਝੁਕਾਵਾਂ ਵਾਲੀ ਸਟੇਟ ਬਾਰੇ ਇਹ ਖਾੜਕੂ ਲਹਿਰ ਅਸਿੱਧੇ ਰੂਪ ਵਿਚ ਤਿੱਖੇ ਰੋਹ ਅਤੇ ਨਫਰਤ ਕਿਸੇ ਵਿਵੇਕ ਜਾਂ ਤਾਰਕਿਕ ਚੌਖਟੇ ਵਿਚ ਰੂਪਾਂਤ੍ਰਿਤ ਹੋਣ ਦੀ ਥਾਂ ਸਿਆਸੀ ਹਿੰਸਾ ਤਰਲ-ਬਿੰਬ ਦੇ ਰੂਪ ਵਿਚ ਸਾਹਮਣੇ ਆਉਂਦੀ ਹੈ।

ਰਾਜਨੀਤਕ-ਤਾਕਤ ਵੱਲ ਆਪਣੀ ਨਜ਼ਰ ਟਿਕਾਉਂਦੇ ਹੋਏ ਇਸ ਰਾਜਸੀ ਰੋਹ ਅਤੇ ਵਿਦਰੋਹ ਨੂੰ, ਲੋਕ-ਯੁੱਧ ਦੇ ਰੂਪ ਵਿਚ ਕ੍ਰਿਆਵੰਤ ਕਰਨ ਦੀ ਚੇਸ਼ਟਾ ਕਰਦੀ ਹੈ। ਪਰ ਇਸ ਦੇ ਆਧਾਰ ਤੇ ਬਣਿਆ ਸੁਭਾਅ ਨਿਰਪੱਖ ਤੇ ਨਿਰਲੇਪ ਸੋਚਣੀ ਵਾਲੇ ਸਮਾਜਕ ਪਾਤਰਾਂ ਲਈ ਵੀ ਪ੍ਰਸ਼ਨ-ਚਿੰਨ੍ਹ ਦੀ ਸਿਰਜਣਾ ਕਰਦਾ ਹੈ, ਸਿੱਟੇ ਵਜੋਂ ਇਸ ਲਹਿਰ ਦੀ ਅਮਲੀ ਯੋਗਤਾ, (ਰਾਜਨੀਤੀ ਤੇ ਮੀਡੀਆ ਦਾ ਵਿਰੋਧ ਇਸ ਨੂੰ ਦਲੀਲ ਵੱਲ ਪ੍ਰੇਰਨ ਦੀ ਥਾਂ) ਰਾਜਨੀਤਕ ਹਿੰਸਾ ਅਤੇ ਦਹਿਸ਼ਤਵਾਦੀ ਅਮਲ ਵੱਲ ਪ੍ਰੇਰਦੀ ਹੈ।

ਇਨ੍ਹਾਂ ਹਾਲਾਤਾਂ ਵਿਚ, ਵਿਚਾਰ ਵਟਾਂਦਰੇ ਦੀਆਂ ਜੁਗਤਾਂ ਪਿੱਠ ਭੂਮੀ ਦਾ ਹਿੱਸਾ ਬਣ ਜਾਂਦੀਆਂ ਹਨ ਤੇ ਸਰਕਾਰੀ ਤਾਕਤ ਪ੍ਰਤਿ, ਰੋਹ ਤੇ ਵਿਦਰੋਹ ਦੀ ਤੀਖਣਤਾ ਇਕੱਲੇ ਹਾਸਿਲ ਵਾਂਗ ਆ ਹਾਜ਼ਰ ਹੁੰਦੀ ਹੈ। ਇਸ ਇਨਕਲਾਬੀ ਭਾਵਨਾ ਦੀ ਤੀਬਰਤਾ ਨੇ ਰੋਮਾਂਟਿਕ ਇਨਕਾਲਾਬੀ ਸੋਚ ਤੇ ਵਿਚਾਰ ਨੂੰ ਜਨਮ ਦਿੱਤਾ।

ਇਸ ਲਹਿਰ ਨੇ ਸ਼ੱਕ ਤੇ ਵਿਅੰਗ ਨੂੰ ਹਰ ਹਾਲਤ ਵਿਚ ਅੰਗ-ਸੰਗ ਰੱਖਿਆ ਹੈ। ਖਾੜਕੂ ਲਹਿਰ ਨੇ ਸਿੱਖਾਂ ਦੀ ਮਨੁੱਖੀ ਤੇ ਇਤਿਹਾਸਕ ਹਸਤੀ ਅਤੇ ਇਸ ਦੀ ਦੁਖਾਂਤਕ ਹੋਣੀ ਨੂੰ ਆਪਣੀ ਸਮੱਰਥਾ ਤੇ ਵਿੱਤ ਮੁਜਬ ਸਮਝਣ ਪਛਾਨਣ ਦੀ ਚੇਸ਼ਟਾ ਕੀਤੀ ਹੈ। ਫਲਸਰੂਪ ਇਸ ਲਹਿਰ ਦੀ ਜਵਾਨੀ ਆਪਣਾ ਲਹੂ ਥੁੱਕਦੀ, ਆਪਣੇ ਜ਼ਖਮ ਚੱਟਦੀ ਅਤੇ ਆਪਣੇ ਦਰਦ ਪੀਂਦੀ, ਸਟੇਟ ਦੇ ਵ-ਹਸ਼ੀ ਤੇ ਮੌਤ ਨਾਲ ਜੁੜੇ ਕਰਮ ਦਾ ਹਿੱਸਾ ਬਣਦੀ, ਸਮੁੱਚੇ ਵਹਿਸ਼ੀ ਵਰਤਾਰੇ ਦੇ ਵਿਰੋਧ ਵਿਚ, ਮਨੁੱਖੀ ਹੋਂਦ ਦੇ ਬਾਗੀ ਸੁਰ ਨੂੰ ਮਗਾਉਣ ਦੀ ਚੇਸ਼ਟਾ ਕਰਦੀ ਦ੍ਰਿਸ਼ਟੀਗੋਚਰ ਹੁੰਦੀ ਹੈ।

ਸਾਡੀ ਕਿਰਸਾਨੀ ਦਾ ਕਿਰਤੀ ਹੱਥ, ਇਹ ਸੋਸ਼ਣਕਾਰੀ ਰਾਜ ਪ੍ਰਬੰਧ ਨਾਲ ਸਿੱਧੇ ਟਕਰਾਉ ਵਿਚ, ਇਸ ਲਹਿਰ ਨਾਲ ਮੋਢਾ ਲਾਉਂਦਾ ਹੈ। ਕਿਰਤੀ ਸੰਦ, ਸੰਦ ਤੋਂ ਤਲਵਾਰ ਤੱਕ ਦਾ ਸਫਰ ਕਰਦੇ ਹਨ ਅਤੇ ਵਿਦਰੋਹੀ ਚੇਤਨਾ ਦਾ ਵਿਕਾਸ ਇਕ ਪੌੜੀ ਬਣਾਉਂਦਾ ਹੈ।

ਸਥਾਪਨਾ ਕਿਸੇ ਵੀ ਭੂਗੋਲਿਕ ਜਾਂ ਰਾਜਨੀਤਕ ਖਿੱਤੇ ਦੀ ਹੋਵੇ, ਦੇਸੀ ਸਾਮਰਾਜ ਹੋਵੇ ਜਾਂ ਵਿਦੇਸ਼ੀ ਲੋਕ ਰਾਜ, ਸੋਸ਼ਣ ਦੇ ਖਿਲਾਫ, ਕਿਰਤੀ ਹੱਥਾਂ ਦਾ, ਸਥਾਪਨਾ ਦੇ ਤਿੱਖੇ ਵਿਰੋਧ ਨਾਲ ਟਕਰਾਉਣਾ, ਲਗਪਗ ਜਰੂਰੀ ਹੋ ਜਾਂਦਾ ਹੈ।

ਅੰਤਾਂ ਦੀ ਨਫਰਤ ਤੇ ਬੇਵਿਸ਼ਵਾਸੀ ਕਾਰਨ ਪੈਦਾ ਹੋ ਰਹੇ ਤਨਾਵਾਂ ਦੇ ਫਲਸਰੂਪ ਦੂਸਰੀ ਧਿਰ ਨਾਲ ਵਿਚਾਰ ਜਾਂ ਸਮਝੌਤੇ ਦੀ ਗੁੰਜਾਇਸ਼ ਹੀ ਨਹੀਂ ਰਹਿ ਜਾਂਦੀ। ਕਿਉਂਕਿ ਹੁਣ ਤੱਕ ਉਹੀ ਦਬਾ ਕੇ ਰੱਖਣ ਵਾਲੀਆਂ ਕਾਨੂੰਨੀ ਵਿਧੀਆਂ ਅਤੇ ਪ੍ਰਸ਼ਾਸਨ ਦੀ ਕਠੋਰਤਾ ਦੇ ਗੂੰਗੇ ਰਹੱਸ ਤੇ ਬੋਲੇ ਵਿਵੇਕ ਤੋਂ ਜਾਣੂ ਹੋ ਚੁੱਕੇ ਹਨ। ਰਾਜਸੀ ਸੱਤਾ ਹਮੇਸ਼ਾਂ ਆਪਣਾ ਗ਼ਲਬਾ ਕਾਇਮ ਰੱਖਣ ਲਈ ਆਖਰੀ ਸਾਹ ਤੱਕ ਹਰ ਪੈਂਤੜਾ ਇਸਤੇਮਾਲ ਕਰਦੀ ਹੈ ਅਤੇ ਇਸ ਦੌਰਾਨ ਉਹ ਸਾਰੀਆਂ ਆਦਿਮ ਤੇ ਵਹਿਸ਼ੀ ਪ੍ਰਵਿਰਤੀਆਂ ਨੂੰ ਅਜ਼ਮਾਉਣ ਤੋਂ ਗੁਰੇਜ਼ ਨਹੀਂ ਕਰਦੀ, ਜਿਹੜੀਆਂ ਉਂਜ ਅੱਜ ਦੇ ਸਭਿਅਕ ਸਮਾਜ ਲਈ ਲਾਅਨਤ ਹਨ।

ਸਟੇਟ, 'ਕਾਨੂੰਨ ਅਤੇ ਵਿਵਸਥਾ' (ਲਓਂਰਦਰ) ਦੀ ਰਾਖੀ ਦੀ ਓਟ ਵਿਚ ਹੀ ਕ੍ਰਿਆਸ਼ੀਲ ਹੁੰਦੀ ਹੈ। ਵਿਦਰੋਹ ਦੀ ਇੱਛਾ ਇਨਕਲਾਬ ਜਾਂ ਪਰਿਵਰਤਨ ਨਾਲ ਅਕੱਟ ਰਿਸ਼ਤੇ ਵਿਚ ਬੱਝੀ ਹੁੰਦੀ ਹੈ। ਸਟੇਟ ਦਾ ਸਾਰਾ ਬਲ, ਪ੍ਰਾਪਤ ਸਥਿਤੀ ਨੂੰ ਦ੍ਰਿੜ ਰੱਖਣ ਵਿਚ ਅਤੇ ਆਪਣੇ ਹਿੱਤਾਂ ਦੀ ਰਾਖੀ ਵਿਚ ਹੀ ਲੁਕਿਆ ਹੁੰਦਾ ਹੈ। ਦੋਹਾਂ ਧਿਰਾਂ ਲਈ ਕੋਈ ਕੇਂਦਰੀ ਮਿਲਣ-ਬਿੰਦੂ ਹੀ ਨਹੀਂ ਹੈ। ਇਉਂ ਇਹ ਖਾੜਕੂ ਲਹਿਰ ਤੇ ਸਥਾਪਨਾ ਦੀਆਂ ਆਪਸੀ ਵਿਧੀਆਂ ਵਿੱਥ ਸਥਾਪਿਤ ਕਰਦੀਆਂ ਗਈਆਂ ਅਤੇ ਲਹਿਰ ਦਾ ਕਾਰਜ ਕਾਲ ਵਧਦਾ ਗਿਆ ਕਿਉਂਕਿ ਸਮੁੱਚੇ ਰੂਪ ਵਿਚ ਦੋਵੇਂ ਇਕ ਦੂਜੇ ਦਾ ਖੰਡਨ ਕਰਦੀਆਂ

ਹਨ। ਦੋਵੇਂ ਆਪੋ ਆਪਣੀ ਕਾਰਜ ਵਿਧੀ ਤੇ ਪੈਂਤੜਾ ਯੋਜਨਾ ਨੂੰ ਹੀ ਸਹੀ ਤਸੱਵਰ ਕਰਦੀਆਂ ਹਨ। ਸਿੱਟੇ ਵਜੋਂ ਦੋਹਾਂ ਦਾ ਆਪਸੀ ਵਿਰੋਧ ਤੇ ਭੇੜ ਅਟੱਲ ਹੋ ਜਾਂਦਾ ਹੈ।

ਸਟੇਟ, ਆਪਣੀ ਸਾਰੀ ਹਿੰਸਾ 'ਕਾਨੂੰਨ ਅਤੇ ਵਿਵਸਥਾ' ਦੇ ਓਹਲੇ ਹੇਠ ਕਰਦੀ ਹੈ, ਇਸ ਲਈ ਵਧੇਰੇ ਉਚਿਤ ਤੇ ਵਾਜਬ ਪ੍ਰਤੀਤ ਹੁੰਦੀ ਹੈ। ਹਿੰਸਾ ਤੇ ਸ਼ਕਤੀ ਦੀ ਦ੍ਰਿਸ਼ਟੀ ਤੋਂ ਇਹ ਮੁਕਾਬਲਾ ਕਦੰਤ ਬਰਾਬਰ ਨਹੀਂ ਹੋ ਸਕਦਾ। ਇਸ ਲਈ ਇਸ ਅਸਮੋਲ ਜਾਂ ਅਸਾਵੇਂ ਘੋਲ ਵਿਚ ਕੁੱਦ ਜਾਣ ਦਾ ਭਾਵ ਸਿੱਧਾ ਮੌਤ ਨਾਲ ਦਸਤਪੰਜਾ ਲੈਣਾ ਹੈ।

ਅਜਿਹੇ ਵਿਚਾਰਧਾਰਾਈ ਦਾਇਰਿਆਂ ਵਿਚੋਂ ਹੀ,ਸਟੇਟ ਨੂੰ ਚੁਣੌਤੀ ਦੇਣ ਲਈ,ਉਸ ਦੀ ਤਾਕਤ 'ਤੇ ਸੱਟ ਮਾਰਨ ਲਈ, ਬੇਚੈਨੀ ਤੇ ਅਸੁਰੱਖਿਆ ਦਾ ਪ੍ਰਸਾਰ ਕਰਨ ਲਈ, ਲੁਕ ਛਿਪ ਕੇ ਪ੍ਰਹਾਰ ਕਰਨ ਦੀ ਵਿਧੀ ਹੀ ਕਾਰਗਰ ਸਮਝੀ ਜਾਂਦੀ ਹੈ ਜਿਸ ਨੂੰ ਅਸੀਂ ਗੁਰੀਲਾ ਯੁੱਧ ਦੇ ਨਾਂ ਨਾਲ ਯਾਦ ਕਰਦੇ ਹਾਂ। ਇਉਂ ਲੁਕ-ਛਿਪ ਕੇ ਵਾਰ ਕਰਨ ਨਾਲ, ਪ੍ਰਸ਼ਾਸਨ ਦੀ ਸਾਰੀ ਵਿਵਸਥਾ, ਅਮਨ-ਕਾਨੂੰਨ ਦੀ ਰਾਜਨੀਤੀ ਉਨ੍ਹਾਂ ਦੀ ਰਾਜਸੀ ਹਸਤੀ, ਲਈ ਇਹ ਯੁੱਧ ਵਿਧੀ ਉਨ੍ਹਾਂ ਲਈ ਬਹੁਤ ਪ੍ਰਭਾਵਸ਼ਾਲੀ ਸੰਦ ਬਣ ਕੇ ਉਭਰਦੀ ਹੈ।

ਇਸ ਗੁਰੀਲਾ ਯੁੱਧ ਦਾ ਗੁਰੀਲਾ ਨਾਇਕ, ਰੋਮਾਂਚਿਕ ਆਦਰਸ਼ਕ ਬਿੰਬ ਵੱਲ ਉਲਾਰ ਹੈ। ਉਹ ਗੁਰੀਲਾ ਯੁੱਧ ਨੂੰ ਲੋਕ ਯੁੱਧ ਵਿਚ ਪਰਵਰਤਿਤ ਕਰਨ ਦਾ ਇੱਛੁਕ ਹੈ। ਉਨ੍ਹਾਂ ਲਈ ਇਹ ਲੋਕ ਯੁੱਧ (ਗੁਰੀਲਾ ਯੁੱਧ) ਸਿਰਫ ਕਲਾਸ਼-ਨੀਕੋਵ ਸ਼ੈਲੀ ਦਾ ਯੁੱਧ ਨਹੀਂ ਸਗੋਂ ਚੇਤਨਤਾ ਤੇ ਆਦਰਸ਼ ਪ੍ਰਾਪਤੀ ਦੇ ਸੰਗਰਾਮ ਦਾ ਵੀ ਪਰਤੌ ਹੈ ਜੋ ਕੇਵਲ ਸ਼ਸਤਰੀ ਸਭਿਆਚਾਰ ਦੀ ਯੋਗਤਾ ਰਾਹੀਂ ਹੀ ਸੰਭਵ ਹੈ।

ਇਸ ਦੌਰ ਵਿਚ ਗੁਰੀਲੇ ਦਾ ਵਿਹਾਰ ਤੇ ਚਿੰਤਨ ਦੋਵੇਂ ਸਿਰਜਨਾਤਮਿਕ ਤਨਾਉ ਨੂੰ ਭੋਗਦੇ ਹਨ। ਇਥੇ ਵਿਚਾਰ ਤੇ ਸਟੇਨਗੰਨ, ਸੰਘਰਸ਼ ਦੇ ਪੂਰਕ ਸ਼ਸਤਰਾਂ ਦੇ ਰੂਪ ਵਿਚ ਉਦੇ ਹੁੰਦੇ ਹਨ। ਇਸ ਦੌਰ ਦੀ ਸੰਕਟ-ਚੇਤਨਾ ਅਤੇ ਯੁੱਧ ਚੇਤਨਾ ਪਿਛਲੇ ਇਕ ਦਹਾਕੇ ਵਿਚ ਨਿਰੰਤਰ ਰੂਪਾਂਤਰਣ ਪ੍ਰਕਿਰਿਆ ਦਾ ਅੰਗ ਰਹੀ ਹੈ।

ਜੇ ਇਹ ਸੰਕਟ ਚੇਤਨਾ ਅਤੇ ਇਤਿਹਾਸ ਚੇਤਨਾ, ਸਾਂਸਕ੍ਰਿਤਕ ਇਤਿਹਾਸ ਦੇ ਨਾਇਕ ਪ੍ਰਬੰਧ ਦੇ ਨਾਲ, ਰਾਜ ਪ੍ਰਬੰਧ ਦੇ ਵੇਰਵਿਆਂ ਨਾਲ ਸੰਵਾਦ ਰਚਾਉਂਦੀ ਤਾਂ ਇਸ ਦਾ ਭਵਿੱਖ ਵੱਖਰੀ ਦਿਸ਼ਾ ਗ੍ਰਹਿਣ ਕਰਦਾ ਅਤੇ ਸਿੱਟੇ ਵੀ ਹੋਰ ਹੁੰਦੇ। ਪਰ ਇਸ ਲਹਿਰ ਨੇ ਆਪਣੀ ਚੇਤਨਾ ਨੂੰ, ਭੂਤ, ਵਰਤਮਾਨ ਅਤੇ ਭਵਿੱਖ ਦੇ ਆਪਸੀ ਅੰਤਰ-ਸੰਬੰਧਾਂ ਨੂੰ ਫੈਲਾ ਕੇ ਨਿਰਖਣ ਪਰਖਣ ਦੀ ਲੋੜ ਮਹਿਸੂਸ ਨਹੀਂ ਕੀਤੀ ਅਤੇ ਨਾ ਹੀ ਸਮਕਾਲੀ ਯਥਾਰਥ ਦੇ ਵਿਵੇਕ ਨੂੰ ਗ੍ਰਹਿਣ ਕਰਕੇ ਇਸ ਨੂੰ ਇਨਕਲਾਬੀ ਮੋੜ ਦੇ ਕੇ, ਨਵੇਂ ਇਤਿਹਾਸਕ ਬਾਬ ਦਾ ਆਰੰਭ ਕਰ ਸਕੀ। ਸਗੋਂ ਇਸ ਲਹਿਰ ਦੇ ਕ੍ਰਿਆਤਮਕ ਠੇਕਿਆਂ ਨੇ ਇਸ ਦੀ ਗਤੀ ਤੇ ਸਿੱਧਾਂਤਕ ਪਰਿਪੇਖ ਬਾਰੇ ਨਿਰੰਤਰ ਸ਼ੰਕਿਆਂ ਦਾ ਸਿਰਜਣ ਕੀਤਾ।

ਖਾੜਕੂਆਂ ਦੀ ਇਸ ਗ਼ਦਰ ਲਹਿਰ ਵਿਚ ਜਦੋਂ ਵਿਅਕਤੀਗਤ ਸੂਰਮਗਤੀ ਦੀ ਹਉਂ ਅਤੇ ਅਕਾਸ਼ ਵਾਂਗ ਫੈਲ ਜਾਣ ਦੀ ਰੀਝ ਨੇ, ਮੀਂਹ ਵਾਂਗ ਵਰ੍ਹ ਜਾਣ ਦੀ ਇੱਛਾ ਅਤੇ ਹਨੇਰੀ ਵਾਂਗ ਝੁਲ ਜਾਣ ਦੀ ਖਾਹਸ਼ ਨੇ ਇਨ੍ਹਾਂ ਨੂੰ ਲੋਕ-ਲਹਿਰ ਦੇ ਪ੍ਰਤਿਨਿਧ ਪਾਤਰ ਬਣਨ ਦੀ ਥਾਂ ਅਨਾਇਕ ਜਾਂ ਖਲਨਾਇਕ ਬਣਾ ਦਿੱਤਾ ਇਸ ਵਿਚ ਸਰਕਾਰੀ ਭੂਮਿਕਾ ਦਾ ਪੈਂਤੜਾ ਵੀ ਪੇਸ਼-ਪੇਸ਼ ਹੈ। ਇਸ ਖਾੜਕੂ ਲਹਿਰ ਤੋਂ ਬਾਅਦ ਹੁਣ ਫੇਰ ਬੇਰੁਜ਼ਗਾਰੀ, ਗੁਰਬਤ ਤੇ ਨਿੱਘਰ ਰਹੀ ਕਿਸਾਨ ਦੀ ਆਰਥਿਕਤਾ ਕਾਰਨ ਕਿਸੇ ਹੋਰ ਲਹਿਰ ਦੇ ਪੈਦਾ ਹੋਣ ਦੀਆਂ ਸੰਭਾਵਨਾਵਾਂ ਬਣ ਰਹੀਆਂ ਸਨ ਤਾਂ ਸਰਕਾਰ ਨੇ ਅਗਾਊਂ ਹੀ ਚਿੰਤਨ ਮੰਥਨ ਕਰਕੇ ਪੰਜਾਬ ਦੇ ਬੂਟੇ ਨੂੰ ਸਿਊਂਕ ਦੇ ਹਵਾਲੇ ਕਰਨਾ ਬਿਹਤਰ ਸਮਝਿਆ ਤਾਂ ਜੋ ਕਲ੍ਹ ਨੂੰ ਸਾਡੇ 'ਤੇ ਕੋਈ ਦੋਸ਼ ਨਾ ਆਵੇ। ਇਹ ਸਿਊਂਕ ਕੀ ਹੈ? ਇਹ ਸਿਊਂਕ ਹੀ ਨਸ਼ਾ ਹੈ ਜੋ ਮਨੁੱਖ ਨੂੰ ਬਿਨਾਂ ਆਵਾਜ਼ ਕੀਤਿਆਂ ਮਿੱਟੀ ਦੇ ਨਾਲ ਮਿਟੀ ਕਰ ਦਿੰਦਾ ਹੈ ਅਤੇ ਅਸਲ ਦੋਸ਼ੀ ਦੀ ਨਿਸ਼ਾਨਦੇਹੀ ਕਰਨ ਦੀ ਵੀ ਲੋੜ ਨਹੀਂ ਰਹਿੰਦੀ। ਇਸ ਵੇਲੇ ਨਸ਼ਾ ਸੇਵਨ ਦੀ ਲਹਿਰ ਦੇ ਅੰਤਰਗਤ ਪੰਜਾਬ ਦੇ **85** ਪ੍ਰਤਿਸ਼ਤ ਗੱਭਰੂ ਨਸ਼ੇ ਦੀ ਲਪੇਟ ਵਿਚ ਹਨ। ਹੁਣ ਸ਼ਰਾਬ ਨੂੰ ਤਾਂ ਪਿੰਡਾਂ ਵਿਚ ਨਸ਼ਾ ਹੀ ਨਹੀਂ ਸਮਝਿਆ ਜਾਂਦਾ। ਨਸ਼ਾ ਕੇਵਲ ਹੁਣ ਸਮੈਕ ਹੈ। ਖੰਘ ਦੀ ਦਵਾਈ ਦੀਆਂ, ਨਸ਼ੇ ਦੀਆਂ ਬੋਤਲਾਂ, ਗੋਲੀਆਂ,ਕੈਪਸੂਲ ਤੇ ਐਲ ਐਸ. ਡੀ. ਵਗੈਰਾ ਤਾਂ ਹੁਣ ਬੀਤੇ ਦੀਆਂ ਗੱਲਾਂ ਹਨ। ਪੰਜਾਬ ਦੀ ਸਰਹੱਦੀ ਪੱਟੀ ਤਾਂ ਨਸ਼ੇ ਦੀ ਪੱਟੀ ਬਣ ਗਈ ਹੈ। ਸ਼ਰੇਆਮ ਨਸ਼ਾ ਤੇ ਸ਼ਰਾਬ ਵਿਕਦੀ ਹੈ। ਔਰਤਾਂ ਦੀ ਭੂਮਿਕਾ ਨਿਰਸੰਦੇਹ ਵਧੇਰੇ ਜ਼ਿਕਰਯੋਗ ਹੈ। ਪੁਲੀਸ ਵੀ ਜਾਣਦੀ ਹੈ। ਸਰਕਾਰ ਨੂੰ ਵੀ ਪਤਾ ਹੈ। ਭਾਰਤ ਸਰਕਾਰ ਦਾ 'ਓਰਚੋਟਚਿਸ ਭੁਰਏਉ ਲੰਮੀਆਂ ਤਾਣ ਕੇ ਸੁੱਤਾ ਹੈ ਕਿਉਂਕਿ ਇਹ ਸਭ ਹੋ ਹੀ ਸਰਕਾਰੀ ਯੋਜਨਾਬੰਦੀ ਦੇ ਅੰਤਰਗਤ ਰਿਹਾ ਹੈ। ਸਰਕਾਰ ਜਾਣਦੀ ਹੈ ਕਿ ਜਿਨ੍ਹਾਂ ਹੱਥਾਂ ਵਿਚ ਕਲ੍ਹ ਨੂੰ ਸ਼ਸਤਰ ਆਉਣ ਦੀ ਸੰਭਾਵਨਾ ਹੈ, ਉਹ ਹੱਥ ਹੀ ਨਸ਼ੇ ਨਾਲ ਕੰਬਣ ਲਾ ਦਿਉ, ਸ਼ਸਤਰ ਫੜਨ ਦੇ ਕਾਬਲ ਨਹੀ ਰਹੇਗਾ। ਏਥੇ ਗੁਰੂ ਨਾਨਕ ਦੇਵ ਜੀ ਦਾ ਕਥਨ ਕਿੰਨਾ ਪਰਸੰਗਿਕ ਹੈ ਜਿੱਥੇ ਉਹ ਰਾਜੇ ਦੇ ਚਰਿੱਤਰ ਨੂੰ ਬਿਆਨ ਕਰਕੇ ਕਹਿੰਦੇ ਹਨ ਕਿ

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰ ਉਡਰਿਆ॥
ਰਾਜੇ ਸ਼ੀਹ ਮੁਕੱਦਮ ਕੁੱਤੇ ਜਾਇ ਜਗਾਇਨ ਬੈਠੇ ਸੁਤੇ॥

ਰਾਜੇ ਲਈ ਰਾਜ ਮਹੱਤਵ ਪੂਰਨ ਹੁੰਦਾ ਹੈ। ਪਰਜਾ ਨਹੀਂ। ਪਰਜਾ ਵਿਚੋਂ ਬਗਾਵਤੀ ਸੁਰਾਂ ਹਮੇਸ਼ਾਂ ਲਈ ਚੁੱਪ ਕਰਵਾ ਦਿੱਤੀਆਂ ਜਾਂਦੀਆਂ ਹਨ। ਸਰਕਾਰ ਵੀ ਨਸ਼ਾ ਕਰਦੀ ਹੈ, ਹਕੂਮਤ ਦਾ ਨਸ਼ਾ, ਸਰਕਾਰ ਲਈ ਤਾਂ ਸੰਜੀਵਨੀ ਬੂਟੀ ਹੈ। ਪਹਿਲਾਂ ਸਰਕਾਰ ਨੇ ਘਰ-ਘਰ ਸ਼ਰਾਬ ਦੇ ਠੇਕੇ ਖੋਲ੍ਹੇ ਤੇ ਕਿਹਾ ਕਿ

"ਖਾਉ ਪੀਉ ਲਉ ਆਨੰਦ
ਸਰਕਾਰ ਨੀ ਕਰਦੀ ਕਿਸੇ ਨੂੰ ਤੰਗ
ਕੋਈ ਨਾ ਕਰੇ ਸਰਕਾਰ ਨੂੰ ਤੰਗ।"

ਸੁਖਪਾਲ ਸਿਘ ਢਿੱਲੋਂ ਲਿਖਦੇ ਹਨ ਕਿ ਨੌਜਵਾਨ ਪੀੜ੍ਹੀ ਨਸ਼ਿਆਂ ਦੀ ਲਪੇਟ ਵਿਚ ਆ ਰਹੀ ਹੈ। ਕੋਈ ਸਸਤਾ ਨਸ਼ਾ ਕਰ ਰਿਹਾ ਹੈ ਤੇ ਕੋਈ ਮਹਿੰਗਾ। ਨਸ਼ਿਆਂ ਨੇ ਹੁਣ ਤੱਕ ਕਈ ਘਰ ਬਰਬਾਦ ਕਰ ਦਿੱਤੇ ਹਨ। ਤਕੜੇ ਜੁੱਸੇ ਵਾਲਾ ਗੱਭਰੂ ਕੋਈ ਉਂਗਲਾਂ 'ਤੇ ਗਿਣਿਆ ਜਾਣ ਵਾਲਾ ਹੀ ਰਹਿ ਗਿਆ ਹੈ ਤੇ ਬਹੁਤੇ ਨਸ਼ਈ ਹੀ ਵਿੰਗੇ-ਟੇਢੇ ਨਜ਼ਰ ਆ ਰਹੇ ਹਨ। ਤਾਜ਼ਾ ਕੀਤੇ ਗਏ ਸਰਵੇਖਣ ਅਨੁਸਾਰ ਪਿੰਡਾਂ ਵਿਚ ਵੱਸਦੇ **85** ਫੀਸਦੀ ਨੌਜਵਾਨ ਨਸ਼ਿਆਂ ਦੀ ਦਲਦਲ ਵਿਚ ਫਸ ਚੁੱਕੇ ਹਨ, ਜਿਨ੍ਹਾਂ ਦੀ ਉਮਰ **14** ਸਾਲ ਤੋਂ **38** ਸਾਲ ਦੇ ਵਿਚਕਾਰ ਹੈ। ਥੋੜ੍ਹੇ ਨੌਜਵਾਨ ਹੀ ਬਾਕੀ ਬਚਦੇ ਹਨ ਜੋ ਕਈ ਨਸ਼ਾ ਨਹੀਂ ਕਰਦੇ। ਵਧੇਰੇ ਕਰਕੇ ਨੌਜਵਾਨ ਸਮੈਕ, ਚਰਸ, ਅਫੀਮ, ਸ਼ਰਾਬ, ਗੁਟਖਾ, ਤੰਬਾਕੂ ,ਪੋਸਤ, ਬੀਬੀ, ਸਿਗਰਟ ਆਦਿ ਦੀ ਵਰਤੋਂ ਕਰਦੇ ਹਨ। ਨਸ਼ਿਆਂ ਦੀ ਪੂਰਤੀ ਲਈ ਨਸ਼ੇ ਵਾਲੇ ਟੀਕੇ ਵੀ ਲਗਾਏ ਜਾਂਦੇ ਹਨ ਤੇ ਹੋਰ ਨਸ਼ੀਲੇ ਕੈਪਸੂਲ ਦੇ ਗੋਲੀਆਂ ਆਦਿ ਦੀ ਵਰਤੋਂ ਵੱਖਰੀ ਕੀਤੀ ਜਾ ਰਹੀ ਹੈ। ਖੰਘ ਵਾਲੀ ਦਵਾਈ ਤੇ ਕਈ ਤਰ੍ਹਾਂ ਦੀਆਂ ਕਰੀਮਾਂ ਵੀ ਬ੍ਰੈਡ ਤੇ ਲਾ ਕੇ ਖਾਧੀਆਂ ਜਾ ਰਹੀਆਂ ਹਨ। ਨਸ਼ਈਆਂ ਦੀ ਵੱਧ ਰਹੀ ਗਿਣਤੀ ਕਾਰਨ ਜੁਰਮਾਂ ਵਿਚ ਵੀ ਭਾਰੀ ਵਾਧਾ ਹੋਇਆ ਹੈ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਮਰਦਾਂ ਦੇ ਨਾਲ ਨਾਲ ਔਰਤਾਂ ਦੀ ਗਿਣਤੀ ਵੀ ਇਸ ਰੁਝਾਨ ਵੱਲ ਵੱਧ ਰਹੀ ਹੈ। ਲੜਕਿਆਂ ਦੇ ਕੁੱਝ ਕਾਲਜਾਂ ਵਿਚ ਨਸ਼ਾ ਸ਼ਰੇਆਮ ਹੋਣ ਲੱਗਾ ਹੈ, ਕਈ ਥਾਵਾਂ 'ਤੇ ਕਾਲਜਾਂ ਵਿਚ ਖੁੱਲ੍ਹੀਆਂ ਕੰਟੀਨਾਂ ਵੀ ਨਸ਼ਿਆਂ ਦਾ ਅੱਡਾ ਬਣ ਰਹੀਆਂ ਹਨ। ਜੇਕਰ ਸਾਰਾ ਲੇਖਾ-ਜੋਖਾ ਕਰੀਏ ਤਾਂ ਪੜ੍ਹਿਆ-ਲਿਖਿਆ ਵਰਗ ਵੀ ਕੁੱਝ ਹੱਦ ਤੱਕ ਨਸ਼ਿਆਂ ਦੀ ਲਪੇਟ ਵਿਚ ਆ ਚੁੱਕਾ ਹੈ। ਅੰਕੜੇ ਦੱਸਦੇ ਹਨ ਕਿ **40** ਫੀਸਦੀ ਲੋਕ ਆਰਥਿਕ ਹਾਲਤ ਮਾੜੀ ਹੋ ਜਾਣ ਕਰਕੇ ਗਮ ਭੁਲਾਉਣ ਲਈ ਨਸ਼ਿਆਂ







ਦਾ ਸਹਾਰਾ ਲੈ ਰਹੇ ਹਨ। ਜਦਕਿ 25 ਪ੍ਰਤਿਸ਼ਤ ਬੇਰੁਜ਼ਗਾਰ ਨੌਜਵਾਨ ਹਨ, ਜੋ ਨੌਕਰੀਆਂ ਦੀ ਤਲਾਸ਼ਕਰਦੇ ਕਰਦੇ ਹੀ ਨਸ਼ਿਆਂ ਵਿਚ ਪੈ ਗਏ। ਖੇਤੀ ਧੰਦੇ ਨਾਲ ਸੰਬੰਧਿਤ ਫੀਸਦੀ ਨੌਜਵਾਨ ਨਸ਼ੇ ਕਰਦੇ ਹਨ ਤੇ ਲਗਭਗ 35 ਫੀਸਦੀ ਅਜਿਹੇ ਲੋਕ ਵੀ ਹਨ ਜੋ ਸ਼ੌਕ ਨਾਲ ਜਾਂ ਟੌਹਰ ਬਣਾਉਣ ਲਈ ਨਸ਼ੇ ਵਰਤਦੇ ਹਨ। ਕੁਝ ਅਖੌਤੀ ਬਾਬਿਆਂ ਦੇ ਡੇਰੇ ਵੀ ਨਸ਼ਈਆਂ ਦੇ ਅੱਡੇ ਬਣੇ ਹੋਏ ਹਨ। ਮਿਲੀਆਂ ਰਿਪੋਰਟਾਂ ਅਨੁਸਾਰ ਹਰ 13 ਸਕਿੰਡ ਬਾਅਦ ਇਕ ਭਾਰਤੀ ਦੀ ਮੌਤ ਨਸ਼ੇ ਕਰਕੇ ਹੁੰਦੀ ਹੈ ਤੇ ਹਰ ਰੋਜ਼ 6 ਹਜ਼ਾਰ ਭਾਰਤੀਆਂ ਦੀ ਨਸ਼ਿਆਂ ਕਾਰਨ ਮੌਤ ਹੁੰਦੀ ਹੈ। ਪੰਜਾਬ ਇਸ ਖੇਤਰ ਵਿਚ ਆਪਣਾ ਨਾਂ ਪੈਦਾ ਕਰ ਰਿਹਾ ਹੈ।

ਵਿਰੋਧੀ ਸੁਰਾਂ ਨੂੰ ਦਬਾਉਣ ਲਈ ਵੇਲੇ ਦੀ ਹਰ ਸਰਕਾਰ ਜੁਗਤਾਂ ਲੱਭਦੀ ਹੈ ਅਤੇ ਨਸ਼ੇ ਦੀ ਜੁਗਤ ਕਮਾਲ ਦੀ ਜੁਗਤ ਹੈ। ਸੱਪ ਵੀ ਮਰ ਜਾਏ, ਸੋਟੀ ਵੀ ਨਾ ਟੁੱਟੇ।ਸਰਕਾਰ ਨੇ ਨਸ਼ੇ ਦੀ ਆਦਤ ਪਉਣੀ ਸੀ ਸੋ ਪਾ ਦਿੱਤੀ। ਹੁਣ ਹਰ ਘਰ ਦੀ ਜ਼ਮੀਨ, ਘਰ ਤੇ ਭਾਂਡੇ ਵਿਕਣ ਲੱਗ ਪਏ ਹਨ। ਚੋਰੀਆਂ ਹੋਣ ਲੱਗੀਆਂ ਅਤੇ ਜ਼ੁਰਮ ਦੀ ਪ੍ਰਤੀਸ਼ਤ ਵਧਣ ਲੱਗੀ। ਨਸ਼ਈਆਂ ਨੂੰ ਪੁਲੀਸ ਵੀ ਨਹੀਂ ਫੜਦੀ ਬਈ ਜੇ ਇਹ ਹਿਰਾਸਤ ਵਿਚ ਹੀ ਮਰ ਗਿਆ? ਨਵਾਂ ਸੰਕਟ ਖੜ੍ਹਾ ਹੋ ਜਾਵੇਗਾ। ਨਸ਼ਾ ਵਿਕ ਰਿਹਾ। ਸ਼ਰੇਆਮ ਪੁਲਿਸ ਤੇ ਸਰਕਾਰ ਦੀ ਨੱਕ ਹੇਠਾਂ। ਸਿਰਫ ਕਦੀ ਕਦਾਈਂ ਸੁਰਖੀਆਂ ਬਣਾਉਣ ਲਈ ਖਬਰ ਛਾਪ ਦਿੱਤੀ ਜਾਂਦੀ ਹੈ। ਮਸਲਾ ਇਹ ਹੈ ਕਿ ਕੀ ਇਹ ਸਰਕਾਰ ਦੀ ਇੱਛਾ ਤੋਂ ਬਿਨਾਂ ਹੀ ਪੰਜਾਬ ਵਿਚ ਪ੍ਰਵੇਸ਼ ਕਰ ਜਾਂਦਾ ਹੈ? ਕੀ ਇਹ ਸੰਭਵ ਹੈ? ਨਸ਼ੇ ਦਾ ਛੇਵਾਂ ਦਰਿਆ ਪੰਜਾਬ ਵਿਚ ਸਰਕਾਰ ਦੀ ਇੱਛਾ ਤੋਂ ਬਿਨਾਂ ਨਾਲ ਵਗ ਰਿਹਾ ਹੈ। ਸਰਕਾਰ ਕਿੱਡੀ ਮਿਹਰਬਾਨ ਹੈ ਆਪਣਿਆਂ 'ਤੇ "ਭਰ ਭਰ ਮਸ਼ਕਾਂ ਨਸ਼ਾ ਲਿਆ ਰਹੀ ਹੈ।"

ਭਾਰਤ ਵਿਚ ਇਕ ਦੌਰ ਅਜਿਹਾ ਵੀ ਆਇਆ ਜਦੋਂ ਸਿਆਸੀ ਵਿਰੋਧੀਆਂ ਨੂੰ ਖਤਮ ਕਰਨ ਲਈ 'ਵਿਸ਼ ਕੰਨਿਆਵਾਂ' ਦੀਆਂ ਸੇਵਾਵਾਂ ਲਈਆਂ ਜਾਂਦੀਆਂ ਸਨ ਪਰ ਹੁਣ ਤਾਂ ਹਰ ਘਰ ਵਿਚ ਕੰਨਿਆਵਾਂ ਦੀਆਂ ਪੇਟੀਆਂ ਤੇ ਡੱਬੀਆਂ ਪਈਆਂ ਹਨ। ਪੰਜਾਬ ਪਹਿਲਾਂ ਦਾਰੂ ਪੀ ਕੇ ਤੇ ਕੁੱਕੜ ਖਾਕੇ ਘੁਰਾੜੇ ਮਾਰਦਾ ਸੀ ਤੇ ਹੁਣ ਦਾਰੂ ਤੋਂ ਇਲਾਵਾ ਇਕ ਪੁੜੀ ਹੀ ਸਵਰਗ ਦਾ ਝੂਟਾ ਦੇਂਦੀ ਹੈ ਅਤੇ ਇਹ ਕੈਂਸਰ ਵਾਂਗ ਗੱਭਰੂ ਦੀ ਕੁੱਲ ਉਮਰ 10 ਸਾਲ ਤੱਕ ਸੀਮਤ ਕਰ ਦੇਂਦੇ ਹਨ।

ਕਿਸਾਨੀ 'ਚ ਖੁਦਕੁਸ਼ੀਆਂ ਦਾ ਇਕ ਸਬੱਬ ਨਸ਼ਾ ਵੀ ਹੈ। ਇਹ ਪੂਰਾ ਕਿਵੇਂ ਹੋਵੇ? ਖਰਚਾ ਕਿਥੋਂ ਆਵੇ। ਜ਼ਮੀਨਾਂ ਘੱਟ ਰਹੀਆਂ ਹਨ, ਖਰਚੇ ਵਧ ਰਹੇ ਹਨ। ਮਹਿੰਗਾਈ ਵੱਧ ਰਹੀ ਹੈ। ਸਰਕਾਰ ਆਪਣਾ ਹੱਥ ਮਹਿੰਗਾਈ ਵੱਲੋਂ ਖਿੱਚ ਰਹੀ ਹੈ ਅਤੇ ਨਸ਼ਿਆਂ 'ਤੇ ਟੈਕਸ ਲਾ ਕੇ ਸਿੱਖਿਆ ਦੇਣਾ ਚਾਹੁੰਦੀ ਹੈ। ਕਮਾਲ ਇਹ ਹੈ ਕਿ ਨਸ਼ਿਆਂ ਦੇ ਟੀਕੇ ਇਕੋ ਸਰਿੰਜ ਨਾਲ ਲਾਉਣ ਨਾਲ ਲਹੂ ਰੋਗ ਤੇ ਏਡਜ਼ 'ਚ ਵੀ ਵਾਧਾ ਹੋ ਰਿਹਾ ਹੈ।

ਲਹਿਰਾਂ ਪੈਦਾ ਹੋਣੀਆਂ ਹੁਣ ਪੰਜਾਬ 'ਚ ਬੰਦ ਹੀ ਹੋ ਜਾਣੀਆਂ ਹਨ। ਹਾਲਾਤ ਹੀ ਏਹੋ ਜਿਹੇ ਬਣਾ ਦਿੱਤੇ ਗਏ ਹਨ। ਪਹਿਲੀ ਗੱਲ ਜੇ ਪਾਣੀ ਹੀ ਨਾ ਰਿਹਾ ਤਾਂ ਦਾਰੂ ਕਿਵੇਂ ਬਣੇਗੀ। ਅਜਿਹੀ ਹਾਲਤ ਵਿਚ ਇਹ ਸੁੱਕੇ ਨਸ਼ੇ ਹੋਰ ਮਹੱਤਵ ਗ੍ਰਹਿਣ ਕਰ ਜਾਣਗੇ। ਇਹ ਨਸ਼ੇ ਫਿਰ ਪੰਜਾਬ ਨੂੰ ਬੇਸੁੱਧ ਬਣਾਈ ਰੱਖਣ ਲਈ, ਕਾਰਗਰ ਭੂਮਿਕਾ ਨਿਭਾਉਣਗੇ। ਅਸਲ ਮਸਲਾ ਇਹ ਹੈ ਕਿ ਪੰਜਾਬ sਰਕਾਰ 'ਚ ਕਿਸੇ ਵੀ ਪਾਰਟੀ ਦੀ ਸ਼ਮੂਲੀਅਤ ਹੋਵੇ ਸਾਡੇ ਕੋਲ ਤਾਂ ਯੋਜਨਾਬੰਦੀ ਦੀ ਦੂਰ ਦ੍ਰਿਸ਼ਟੀ ਹੈ ਹੀ ਨਹੀਂ। ਏਹੋ ਕਾਰਨ ਹੈ ਕਿ ਸਾਡੇ ਕੋਲ ਕੋਈ ਸੰਬੰਧ ਨਹੀਂ। ਸਿੱਟੇ ਵਜੋਂ ਅਸੀਂ ਆਪਣੀ ਉਪਜ ਦਾ ਸਹੀ ਮੁੱਲ ਵੀ ਨਹੀਂ ਲੈ ਪਾ ਰਹੇ।
ਹੁਣ ਪ੍ਰਸ਼ਨਾਂ ਦਾ ਪ੍ਰਸ਼ਨ ਇਹ ਹੈ ਕਿ ਇਸ ਛੇਵੇਂ ਦਰਿਆ ਦੇ ਵਗਦੇ ਰਹਿਣ ਵਿਚ ਸਰਕਾਰ ਦਾ ਤਾਂ ਫਾਇਦਾ ਹੈ, ਪਰ ਤੁਹਾਡਾ, ਮੇਰਾ ਤੇ ਪੰਜਾਬ ਦੀ ਨਵੀਂ ਨਸਲ ਦਾ ਤਾਂ ਬੜਾ ਨੁਕਸਾਨ ਹੈ। ਸਾਡੀ ਤਾਂ ਇਕ ਪੀੜ੍ਹੀ ਖਾੜਕੂਵਾਦ ਰਾਹੀਂ ਸਰਕਾਰ ਪਹਿਲਾਂ ਹੀ ਖਾ ਚੁੱਕੀ ਹੈ। ਦੂਜੀ ਇਸ ਨਸ਼ਿਆਂ ਨੇ ਖਾ ਜਾਣੀ ਹੈ। ਸਾਡੇ ਪੰਜਾਬ ਦਾ ਭਵਿੱਖ ਕੀ ਹੈ? ਇਹ ਪੰਜਾਬ ਦੀਆਂ ਸਿਆਸੀ ਜਮਾਤਾਂ, ਸਰਕਾਰ, ਕਿੰਨ੍ਹਾਂ ਲੋਕਾਂ ਲਈ ਬਨਾਉਣਗੀਆਂ ਜੇ ਰਾਜ ਕਰਨ ਲਈ ਲੋਕ ਹੀ ਨਾ ਬਚੇ। ਲੋਕ ਤਾਂ ਨਸ਼ਿਆਂ ਨੇ ਹੀ ਸਦਾ ਲਈ ਸਵਾ ਦੇਣੇ ਹਨ।

ਅੱਜਕੱਲ੍ਹ ਜਿਹੜੀ ਲਹਿਰ ਸਰਕਾਰ ਚੁੱਪ ਚਪੀਤੇ ਚਲਾ ਰਹੀ ਹੈ,ਉਹ ਹੈ ਲੱਖਾਂ ਬਿਹਾਰੀਏ, ਯੂ.ਪੀ. ਦੇ ਭਈਏ, ਹਿਮਾਚਲ ਦੇ ਪਹਾੜੀਏ ਤੇ ਰਾਜਸਥਾਨ ਦੇ ਬਾਨੀ ਪ੍ਰਵੇਸ਼ ਕਰ ਰਹੇ ਹਨ। ਘਰ ਬਣਾ ਰਹੇ ਹਨ, ਦੁਕਾਨਾਂ ਖਰੀਦ ਰਹੇ ਹਨ, ਦੁਕਾਨਾਂ ਖਰੀਦ ਰਹੇ ਹਨ ਤੇ ਸ਼ਾਂਤੀ ਨਾਲ ਵੱਜਣ ਦੀ ਯੋਜਨਾ ਬਣਾ ਰਹੇ ਹਨ ਤੇ ਪੰਜਾਬ ਵਿਚ ਇਨ੍ਹਾਂ ਕਰਕੇ ਗੱਭਰੂ ਬੇਕਾਰ ਤੇ ਨਸ਼ੇ ਦੇ ਮਿੱਤਰ ਬਣ ਰਹੇ ਹਨ। ਸਿਆਸੀ ਸਮੀਕਰਣਾਂ ਦੇ ਅੰਤਰਗਤ ਉਨ੍ਹਾਂ ਨੂੰ ਵਸਾਇਆ ਜਾ ਰਿਹਾ ਹੈ। ਪੰਜਾਬ ਨੂੰ ਬਿਹਾਰ ਬਣਾਇਆ ਜਾ ਰਿਹਾ ਹੈ। ਕਿਉਂ? ਕਿਉਂਕਿ ਪੰਜਾਬੀਆਂ ਕੋਲ ਦੂਰ ਦ੍ਰਿਸ਼ਟੀ ਹੈ ਹੀ ਨਹੀਂ।

ਇਸ ਲਈ, ਇਸ ਨਸ਼ੇ ਦੀ ਯੋਜਨਾਬੰਦੀ ਦੀ ਕੂਟਨੀਤੀ ਨੂੰ ਅੱਖੋਂ ਪਰੋਖੇ ਕਰਨ ਦੀ ਥਾਂ ਇਹ ਜਰੂਰੀ ਹੈ ਕਿ ਨਸ਼ੇ ਦੇ ਦਰਿਆ ਵਗਣੇ ਬੰਦ ਕਰਾਈਏ। ਆਪਣੀ ਹੁਣ ਵਾਲੀ ਅਤੇ ਅਗਲੀਆਂ ਨਸਲਾਂ ਬਚਾਈਏ, ਨਹੀਂ ਤਾਂ ਪੰਜਾਬ ਬਾਰੇ ਟੀ.ਵੀ., ਰੇਡੀਓ ਤੇ ਅਖਬਾਰਾਂ ਵਿਚ ਲੰਬੀਆਂ ਤਾਰੀਫਾਂ ਕਰਨ ਵਾਲੇ ਝੂਠੇ, ਝੂਰਨਗੇ ਕਿ ਅਸੀਂ ਸਾਰੀ ਉਮਰ ਕੀ ਕੁਫਰ ਤੋਲਦੇ ਰਹੇ। ਇਹ ਤਾਂ ਉਹ ਗੱਲ ਹੈ ਕਿ ਆਪੇ ਮੈਂ ਰੱਜੀ ਪੁੱਜੀ ਆਪੇ ਮੇਰੇ ਬੱਚੇ ਜੀਣ। ਜੇ ਕਿਧਰੇ ਸਰਕਾਰ ਕੁੰਭਕਰਨੀ ਨੀਂਦ ਤੋਂ ਜਾਗੇ ਤੇ ਜ਼ਿਲ੍ਹਾ ਮੁਖੀਆਂ ਦੀ ਜ਼ਿੰਮੇਵਾਰੀ ਨਿਸ਼ਚਿਤ ਕਰੇ ਕਿ ਜਿਸ ਦੇ ਜ਼ਿਲ੍ਹੇ ਵਿਚੋਂ ਨਸ਼ੇ ਮਿਲਣਗੇ, ਉਸ ਦੀ ਹੀ ਜ਼ਿੰਮੇਵਾਰੀ ਮਿੱਥੀ ਜਾਵੇਗੀ ਅਤੇ ਰਾਜਨੀਤਕ ਪ੍ਰਤੀਬੱਧਤਾ ਦਾ ਪ੍ਰਗਟਾਵਾ ਵੀ ਕਰੇ। ਇਸ ਪ੍ਰਗਟਾਵੇ ਨਾਲ ਅਮਲੀ ਪੱਧਰ 'ਤੇ ਨਿਰੰਤਰ ਕਾਰਵਾਈ ਹੋਵੇ। ਇਕ ਲਹਿਰ ਪ੍ਰਚੰਡ ਰੂਪ ਵਿਚ ਚਲਾਈ ਜਾਏ ਤਾਂ ਸ਼ਾਇਦ ਕੁਝ ਹੋ ਸਕਣ ਦੀਆਂ ਸੰਭਾਵਨਾਵਾਂ ਪੈਦਾ ਹੋਣ।

ਨਸ਼ਾ ਵੇਚਣ ਵਾਲੇ ਆਰਥਿਕ ਤੌਰ 'ਤੇ ਏਨੇ ਸਮਰੱਥ ਹੋ ਗਏ ਹਨ ਕਿ ਆਉਣ ਵਾਲੇ ਸਮੇਂ ਵਿਚ ਕਈ ਪੌਂਟੀ ਚੱਢੇ ਪੈਦਾ ਹੋ ਜਾਣਗੇ। ਅਸੀਂ ਪੌਂਟੀ ਚੱਢੇ ਪੈਦਾ ਕਰਨੇ ਹਨ ਜਾਂ ਸਿਕੰਦਰ ਨਾਲ ਲੋਹਾ ਲੈਣ ਵਾਲਾ ਪੋਰਸ ਚਾਹੀਦਾ ਹੈ। ਦੁੱਲਾ ਭੱਟੀ ਚਾਹੀਦਾ ਹੈ ਜਾਂ ਅਮਲੀਆਂ ਦੀ ਨਸਲ ਅਖਵਾਉਣਾ ਹੈ ਜਾਂ ਕੋਈ ਸਿਹਤਮੰਦ ਤੇ ਪੜ੍ਹਿਆ ਲਿਖਿਆ ਭਾਈਚਾਰਾ ਤੇ ਪੰਜਾਬ ਪੈਦਾ ਕਰਨਾ ਹੈ, ਤਾਂ ਜੋ ਆਉਣ ਵਾਲੀਆਂ ਨਸਲਾਂ ਆਪਣੇ ਲਈ ਕੋਈ ਵੱਡੇ ਸੁਪਨੇ ਲੈ ਸਕਣ। ਜੇ ਇਸ ਸਾਰੇ ਕੁਝ ਦਾ ਹੱਲ ਕੇਵਲ ਪਰਵਾਸ ਕਰਨਾ ਹੀ ਹੈ ਤਾਂ ਕਿੰਨੇ ਪ੍ਰਤੀਸ਼ਤ ਲੋਕ ਪਰਵਾਸ ਕਰ ਸਕਣਗੇ ਤਾਂ ਬਾਕੀਆਂ ਦਾ ਕੀ ਕਰਾਂਗੇ। ਪਰਵਾਸ ਇਸ ਸਮੱਸਿਆ ਦਾ ਹੱਲ ਨਹੀਂ ਸਗੋਂ ਪਰਵਾਸ ਪਿੱਛੇ ਇਹ ਪ੍ਰਸਥਿਤੀਆਂ ਤੇ ਹਾਲਾਤ ਕੰਮ ਕਰ ਰਹੇ ਹਨ ਜਿਹੜੇ ਸਾਡੇ ਕੋਲੋਂ ਵੋਟਾਂ ਮੰਗਣ ਆਉਂਦੇ ਨੇ, ਉਨ੍ਹਾਂ ਨੂੰ ਪੁੱਛੋ ? ਆਪਣੇ ਇਲਾਕੇ ਦੇ ਸਮਾਜ ਸੁਧਾਰਕਾਂ ਤੇ ਸਵੈ-ਸੇਵੀ ਜੱਥੇਬੰਦੀਆਂ ਨੂੰ ਪੁੱਛੋ? ਤੇ ਉਨ੍ਹਾਂ ਨੂੰ ਇਕੱਠੇ ਹੋ ਕੇ ਸਾਂਝੇ ਤੌਰ ਤੇ ਜਥੇਬੰਦ ਹੋ ਕੇ ਇਸ ਲਾਹਨਤ ਤੋਂ ਛੁਟਕਾਰਾ ਪਾਉਣ ਲਈ ਪਰੇਰੋ।

ਪੰਜਾਬ ਦੀ ਮੱਧ ਸ਼੍ਰੇਣੀ ਕੋਲੋਂ ਬਹੁਤੀ ਆਸ ਨਾ ਰੱਖਿਓ ਇਹ ਬੇਹੱਦ ਖੁਦਗਰਜ਼, ਜ਼ਬਾਨੀ ਜਮ੍ਹਾਂ ਖਰਚ ਕਰਨ ਵਾਲੀ, ਡਰੀ ਹੋਈ ਸ਼੍ਰੇਣੀ ਹੈ। ਇਹ ਕੰਮ ਤਾਂ ਸਾਨੂੰ ਹੀ ਕਰਨਾ ਪੈਣਾ ਹੈ। ਅੱਜ ਨਹੀਂ ਤਾਂ ਕਲ੍ਹ ਨੂੰ ਇਹ ਨਸ਼ੇ ਦਾ ਸੱਪ, ਤੁਹਾਡੀਆਂ ਰਗਾਂ ਨੂੰ ਆਪਣੇ ਨਾਗ-ਵਲ ਵਿਚ ਲੈਣ ਲਈ ਵਧ ਰਿਹਾ ਹੈ। ਹੁਣ ਆਖਰੀ ਫੈਸਲਾ ਤੁਹਾਡੇ ਹੱਥ ਹੈ। ਸਾਨੂੰ ਤਾਂ ਇਹ ਸਮਝ ਨਹੀਂ ਆ ਰਹੀ ਪੰਜਾਬ ਦੇ ਵਾਰਿਸ ਕਿੰਨ੍ਹਾਂ ਨੂੰ ਕਹਾਂਗੇ ਜਦੋਂ ਹੁਣ ਸਰਕਾਰ ਨੇ ਵਾਰਿਸ ਹੀ ਨਾ ਰਹਿਣ ਦੇਣ ਦੀ ਜੁਗਤ ਅਪਣਾ ਲਈ ਹੈ। ਹਾਲੀ ਤਾਂ ਵੈਟ ਨੇ, ਉਦਾਰੀਕਰਣ, ਵਪਾਰੀਕਰਣ ਤੇ ਸੰਸਾਰੀਕਰਣ ਨੇ ਜਲਵੇ ਦਿਖਾਉਣੇ ਹਨ। ਪੰਜਾਬ ਦਾ ਬਣੇਗਾ ਕੀ? ਆਉ ਰਲ ਕੇ




ਦਾਸਾ ਅਤੇ ਮਾਲੇਗਾਉਂ ਅੰਦਰ ਹੋਏ ਬੰਬ ਧਮਾਕਿਆ ਤੋਂ ਬਾਅਦ ਇੱਕ ਨਵੀ ਕਹਾਣੀ ਉਭਰਨ ਦੀ ਗੱਲ ਸਾਹਮਣੇ ਆਈ ਕਿ ਘੱਟ ਗਿਣਤੀਆਂ ਵਾਲੀਆਂ ਕੌਮਾ ਹਿੰਦੂਸਤਾਨ ਅੰਦਰ ਰਹਿਣ ਲਈ ........... ਸੋਚ ਸਮਝ ਕੇ ਇੱਥੇ ਰਹਿਣ ............. ਉਹਨਾਂ ਨੂੰ ਹਿੰਦੂ ਅੱਤਵਾਦ ਦਾ ਸਾਹਮਣਾ ਕਰਨਾ ਪਵੇਗਾ ਅਤੇ ਇੰਨਾਂ ਦੇ ਰਹਿਮੋ ਕਰਮ ਤੇ' ਹੀ ਇੱਥੇ ਰਹਿਣਾ ਪਵੇਗਾ ਕਿਉਕਿ ਹਿੰਦੂ ਵੀ ਬੰਬ ਬਣਾ ਰਹੇ ਹਨ। ਮੰਦਰਾ ਕੌਮਾ ਮੱਠਾ ਸ਼ਿਵਾਲਿਆ, ਸ਼ਿਵਲਿੰਗ ਭਵਨਾਂ ਅੰਦਰ ਮੂਰਤੀ ਪੂਜਾ ਹੀ ਨਹੀ ਹੁੰਦੀ, ਹਥਿਆਰਾ ਦੀ ਪੂਜਾ ਵੀ ਹੁੰਦੀ ਹੈ ਇੱਥੇ ਟੱਲੀਆਂ ਹੀ ਨਹੀ ਖੜਕਦੀਆਂ ਚੋਟੀ ਦੇ ਹਿੰਦੂ ਫੌਜੀ ਅਫਸਰ ਇੱਥੇ ਬੰਬ ਧਮਾਕਿਆ ਰਾਹੀ ਕਤਲੋਗਾਰਤ ਕਰਨ, ਨਵੀਨਤਮ ਸਵੈਚਾਲਕ ਹਥਿਆਰਾ ਦੀ ਵਰਤੋਂ ਕਰਨ ਦੀ ਸਿਖਲਾਈ ਹਿੰਦੂ ਨੌ-ਜਵਾਨਾ (ਮਰਦ, ਔਰਤਾ) ਨੂੰ ਦੇ ਰਹੇ ਹਨ। ਜੀਵਨ ਜਾਂਚ (ਆਰਟ ਆਫ ਲਿਵਿੰਗ) ਦੀ ਕਲਾ ਦਾ ਪ੍ਰਚਾਰਕ ਸੀ। ਸ੍ਰੀ ਰਵੀ ਸ਼ੰਕਰ ਅਚਾਰੀਆਂ ਆਪਣੇ ਪੰਚਮੜੀ ਦੇ ਕੈਂਪ ਵਿੱਚ ਹਿੰਦੂ ਨੋਜਵਾਨਾ ਨੂੰ ਕਮਾਂਡੋਂ ਤਰਜ ਦੀ ਇਸਰਾਇਲੀ ਜੰਗਜੂ ਤਕਨੀਕ ਦੀ ਸਿਖਲਾਈ ਦਿਵਾ ਰਿਹਾ ਹੈ। ਇੱਥੇ ਸਿਖਲਾਈ ਦੇਣ ਵਾਲੇ ਉਸਤਾਦ ਦੇਸ਼ ਦੇ ਸ਼ਾਬਕਾ ਗ੍ਰਹਿ ਮੰਤਰੀ ਸ੍ਰੀ ਲਾਲ ਅਡਵਾਨੀ ਦੇ ਨਾਲ ਇਸਰਾਇਲੀ ਟਰੈਨਿੰਗ ਕੈਂਪ ਵਿੱਚ ਵੀ ਦੌਰਾ ਕਰ ਚੁੱਕੇ ਹਨ।

ਮੱਠਾ ਦੇ ਪੁਜਾਰੀ (ਦਯਾ ਨੰਦ ਪਾਂਡੇ ਵਰਗੇ) ਪਹਿਲਾ ਨਾਲੋਂ ਕਾਫੀ ਨਵੀਨਤਮ ਯੁੱਗ ਵਿੱਚ ਪ੍ਰਵੇਸ਼ ਕਰ ਚੁੱਕੇ ਹਨ। ਜਿੱਥੇ ਸ਼ੰਕਰਚਾਰੀਆਂ ਆਪਣੇ ਵੈਲਾਸ ਮਈ ਕਮਰਿਆ ਅੰਦਰ ਸੋਮ ਰਸ ਦੀਆਂ ਚੁਸਕੀਆਂ ਨਾਲ ਦੇਵ ਕਨਿਆਵਾਂ ਨਾਲ ਖੇਡੀਆਂ ਕਾਮ ਅਦਾਵਾਂ, ਨਿਰਵਸਤਰ ਹੋ ਕੀਤੇ ਕਰਤੱਬਾ ਨੂੰ (ਹਿੰਡਨ ਕੈਮਰਾ) ਗੁਪਤ ਰੂਪ ਵਿੱਚ ਤਸਵੀਰਾ ਲੈਣ ਵਾਲੇ ਕੈਮਰਿਆਂ ਅੰਦਰ ਕੈਦ ਕਰਨ ਦੀ ਮੁਹਾਰਤ ਹਾਸਲ ਕਰ ਚੁੱਕੇ ਹਨ ਤਾਂ ਕਿ ਉਹ ਅੱਤਵਾਦ ਦੀਆਂ ਘਟਨਾਵਾਂ ਕਰਨ ਤੋਂ ਬਾਅਦ ਐਸ਼ਪ੍ਰਸਤੀ ਕਰਨ ਲਈ ਇਨਾਂ ਹਸ਼ੀਨ ਸ਼ਾਝਾਂ ਨੂੰ ਕੰਪਿਊਟਰ ਅਤੇ ਲੈਪਟਾਪ ਅੰਦਰ ਸੀ.ਡੀ ਰਾਹੀ ਜਦੋਂ ਮਰਜੀ ਲੁੱਤਫ਼ ਲੈ ਸਕਣ

ਕਮਾਲ ਦੇਖੋ, ਜਿੰਨਾ ਕਦੇ ਨੰਗੀ ਕਰਦ ਵੀ ਨਹੀ ਪਕੜੀ ਸੀ ਤੱਕੜੀ (ਤਰਾਜੂ) ਨੂੰ ਤੋਲਣ ਤੱਕ ਸੀਮਤ ਹਨ। ਉਹ ਏ.ਕੇ ਸਨਤਾਲੀ ਚਲਾਉਣੀਆਂ ਸਿੱਖ ਰਹੇ ਹਨ। ਹਿੰਦੂਸਤਾਨ ਨੂੰ ਭੰਗਵਾਂ ਰੰਗ ਦੇ ਕੇ ਚਾਣਕੀਯਾ ਨੀਤੀ ਰਾਹੀ ਹਿੰਦੂ ਅੱਤਵਾਦ ਦਾ ਡਰ ਸਹਿਮ ਪੈਦਾ ਕੀਤਾ ਜਾ ਰਿਹਾ ਹੈ ਤਾਂ ਕਿ ਸਿੱਖ, ਮੁਸਲਮਾਨ, ਇਸਾਈ ਆਦਿ ਇੰਨਾਂ ਹਿੰਦੂਆਂ ਦੇ ਰਹਿਮ 'ਤੇ ਇੱਥੇ ਰਹਿਣ। ਪਹਿਲਾਂ ਤੋਂ ਤੈਅ ਨੀਤੀ ਤਹਿਤ ਇਹ ਕਾਰਜ ਕਰਦੇ ਹਨ। ਕਈ ਧਾਰਮਿਕ ਸੰਪਰਦਾਵਾਂ, ਇੰਨਾਂ ਦਾ ਸਿਕਾਰ ਹੋ ਚੁੱਕੀਆਂ ਹਨ। ਜੈਨ ਧਰਮ, ਬੁੱਧ ਧਰਮ, ਪਾਰਸੀ ਧਰਮ ਨੂੰ ਇਹ ਪਹਿਲਾਂ ਹੀ ਖੁਡੇ ਲਾ ਚੁੱਕੇ ਹਨ। ਹੁਣ ਸਿੱਖ ਮੁਸਲਮਾਨ ਅਤੇ ਇਸਾਈ ਇਨਾਂ ਦਾ ਨਿਸ਼ਾਨਾ ਹਨ।

ਹਿੰਦੂ ਅੱਤਵਾਦੀਆਂ ਵੱਲੋਂ ਜਬਰ-ਜ਼ੁਲਮ ਕਰਨ ਦੀ ਕਹਾਣੀ ਕੋਈ ਨਵੀਂ ਨਹੀ ਹੈ। ਇਹ ਹਰ ਹਰਬਾ ਵਰਤਦੇ ਹਨ। ਰਾਜ ਕਰ ਰਹੀ ਮਸ਼ੀਨਰੀ ਅੰਦਰ ਹੇਠਾਂ ਤੋਂ (ਚਪੜਾਸੀ ਤੋਂ ਅਫਸਰ ਤੱਕ, ਸਿਪਾਹੀ ਤੋਂ ਜਰਨਲ ਤੱਕ) ਉੱਪਰ ਤੱਕ ਆਪਣੇ ਸੈੱਲ ਕਾਇਮ ਕਰ ਚੁੱਕੇ ਹਨ। ਘੁਸਮੇਠ ਹਰ ਧਰਮ ਅੰਦਰ ਪ੍ਰਵੇਸ਼ ਕਰ ਚੁੱਕੇ ਹਨ। ਇਨਾਂ ਆਪਣੇ ਮਿਸ਼ਨ ਦੀ ਪੂਰਤੀ ਲਈ ਕਦੇ ਇੱਜ਼ਤ ਦੀ ਪ੍ਰਵਾਹ ਨਹੀ ਕੀਤੀ। ਆਪਣੇ ਹੱਥੀ ਆਪਣੀਆਂ ਛੋਕਰੀਆਂ ਮੁਗਲਾਂ ਦੇ ਵੈਲਾਸ ਮਹਿਲਾਂ ਅੰਦਰ ਛੱਡ ਕੇ ਆਉਂਦੇ ਰਹੇ ਹਨ। ਜਬਰ-ਜੁਲਮ ਕਰਨ ਲੱਗੇ ਇਹ ਕਿਸੇ ਗੁਰੂ ਪੀਰ ਦੇ ਨਹੀ ਹੁੰਦੇ। ਜਿਆਦਾਤਾਰ ਹੁਣ ਇਹ ਤਸਦੱਦ, ਕਤਲੋਗਾਰਤ ਦੂਸਰਿਆ ਤੋਂ ਕਰਵਾਉਂਦੇ ਹਨ। ਸਾਡੇ ਭੋਲੇ-ਭਾਲੇ ਲੋਕ ਇਨਾਂ ਮਗਰ ਛੇਤੀ ਲੱਗ ਜਾਂਦੇ ਹਨ। ਇਨਾਂ ਦੀ ਨੀਤੀ ਹੈ ਸਾਮ, ਦਾਮ, ਭੇਦ, ਦੰਡ। ਇਹ ਨੀਤੀ ਹੁਣ ਖਾਲਸਾ ਪੰਥ ਉੱਪਰ ਸੰਕਰਚਾਰੀਆ ਨੇ ਵਰਤੀ ਸੀ। ਹਜਾਰਾ ਦੀ ਗਿਣਤੀ ਵਿੱਚ ਬੋਧੀ ਭਿਕਸ਼ੂਆਂ ਨੇ ਸਮੁੰਦਰ ਵਿੱਚ ਲਿਜਾ ਕੇ ਇਨਾਂ ਨੂੰ ਧੋਖੇ ਨਾਲ ਕਤਲ ਕਰਦੇ ਰਹੇ ਹਨ ਤਾਂ ਕਿ ਬੁੱਧ ਧਰਮ ਦਾ ਪ੍ਰਚ-ਾਰ ਅਤੇ ਪਸਾਰ ਬੰਦ ਕੀਤਾ ਜਾ ਸਕੇ। ਬੋਧੀਆਂ ਦੇ ਮੱਠਾ ਨੂੰ ਇਨਾਂ ਮੰਦਰਾ ਅੰਦਰ ਤਬਦੀਲ ਕਰ ਲਿਆ ਸੀ। ਕਾਫੀ ਜਿਆਦਾ ਮੱਠ ਇਨਾਂ ਬਰਬਾਦ ਕਰ ਦਿੱਤੇ ਸਨ। ਸ੍ਰੀ ਅਕਾਲ ਤਖਤ ਸਾਹਿਬ ਨੂੰ ਸ਼ਹੀਦ ਕਰਵਾਉਣਾ, ਬਾਬਰੀ ਮਸ਼ਜਿਦ ਨੂੰ ਢਾਹੁਣਾ, ਹੋਰ ਮਸ਼ਜਿਦਾ ਨੂੰ ਢਾਹੁਣਾ, ਹੋਰ ਮਸ਼ਜਿਦਾ ਢਾਉਣ ਦਾ ਐਲਾਨ ਕਰਨਾ, ਗਿਰਜੇ ਘਰਾ ਨੂੰ ਬਰਬਾਦ ਕਰਨਾ, ਸਾੜਨਾ, ਇਸੇ ਹੀ ਕੜੀ ਦੀ ਇੱਕ ਯੋਜਨਾ ਹੈ। ਉੜੀਸਾ ਅੰਦਰ ਇਸਾਈਆ ਉੱਪਰ ਹਮਲੇ ਕਰਨੇ, ਇਸਾਈ ਨਨਜ ਨੂੰ ਆਪਣੀ ਹਵਸ ਦਾ ਸਿਕਾਰ ਬਣਾਉਣਾ, ਬਲਾਤਕਾਰ ਕਰਨੇ, ਇਸਾਈ ਪਾਦਰੀਆਂ ਨੂੰ ਜਿੰਦਾ ਸਾੜਨਾ, ਬੱਚਿਆਂ ਨੂੰ ਮਾਰਨਾ ਹਿੰਦੂ ਅੱਤਵਾਦੀਆਂ ਨੇ ਆਪਣਾ ਮੁੱਖ ਧਰਮ ਸਮਝਿਆ ਹੈ। ਗੁਜਰਾਤ ਸੂਬੇ ਅੰਦਰ ਮੁਸਲਮਾਨਾ ਦੀਆਂ ਬਸਤੀਆਂ ਦੀਆਂ ਬਸਤੀਆਂ ਨੂੰ ਸਾੜ ਦੇਣਾ, ਮੁਸਲਮਾਨਾਂ ਦੀਆਂ ਔਰਤਾ ਨੂੰ ਜਬਦਸਤੀ ਚੁੱਕ ਕੇ ਲੈ ਜਾਣਾ, ਫਿਰ ਉਨਾਂ ਨੂੰ ਆਪਣੀ ਹਵਸ ਪੂਰੀ ਕਰਨ ਲਈ ਵਰਤਣਾ, ਬੋਲ ਇਹੇ ਬੋਲਣੇ 'ਅਸੀ ਤੁਹਾਡੀ ਨਸਲ ਸੁੱਧ ਕਰ ਰਹੇ ਹਾਂ।' ਇਨਾਂ ਦੇ ਬੱਚਿਆ ਨੂੰ ਸਕੂਲ ਵਿੱਚੋ ਬਾਹਰ ਕੱਢ ਦੇਣਾ, ਜਾਨੋਂ ਮਾਰ ਦੇਣ ਦੇ ਡਰਾਬੇ ਦੇ ਕੇ ਭਜਾ ਦੇਣਾ ਤਾਂ ਕਿ ਓਹਿ ਪੜ੍ਹ ਨਾ ਸਕਣ। ਆਰਥਿਕ ਤੋਰ ਤੇ ਬਰਬਾਦ ਕਰਨਾ, ਕਾਰੋਬਾਰ ਬੰਦ ਕਰਵਾਉਣੇ ਤਾਂ ਕਿ ਉਹ ਗਰੀਬੀ ਦੀ ਜਹਾਲਤ ਵਿੱਚ ਉਥੋਂ ਉੱਜੜ ਜਾਣ।

ਇਹ ਬਦਰਤ ਹਾਲਤ ਜੰਮੂ ਕਸਮੀਰ ਵਿੱਚ ਬਣਦੇ ਰਹਿੰਦੇ ਹਨ ਜਿੱਥੇ ਹਿੰਦੂਸਤਾਨੀ ਫੋਜ ਵੱਲੋਂ ਕਸ਼ਮੀਰੀ ਨੌਜਵਾਨ ਨੂੰ ਫਰਜੀ ਮੁਠਭੇੜਾਂ ਵਿੱਚ ਕਤਲ ਕਰਨਾ। ਕਸਮੀਰੀ ਬੀਬੀਆਂ ਨਾਲ ਬਲਤਕਾਰ ਕਰਨੇ। ਫਿਰ ਇਹ ਸਾਰੀ ਕਹਾਣੀ ਜਾਂਚ, ਪੜਤਾਲ ਦੇ ਕਮਿਸ਼ਨਾ ਦੀਆਂ ਫਾਇਲਾਂ ਵਿੱਚ ਦੱਬ ਕੇ ਰਹਿ ਜਾਣੀ। ਇਹ ਸਭ ਕੁਝ ਚਾਣਕੀਏ ਹਿੰਦੂਤੱਵ ਦੇ ਗੁਪਤ ਏਜੰਡਿਆ ਰਾਹੀ ਹੀ ਹੋ ਰਿਹਾ ਹੈ। ਅਸਾਮ ਤੇ ਮਨੀਪੁਰ ਦੇ ਇਲਾਕੇ ਵਿੱਚ ਅਸਾਮ ਰਾਈਫਲਸ ਦਟ ਹੈਡਕੁਆਟਰ ਤੇ ਯੂਨਿਟ ਦੇ ਹਿੰਦੂ ਕਮਾਂਡਿੰਗ ਅਫਸਰਾਂ ਨੇ ਇਕ ਬੀਬੀ ਮਨੋਰਮਾ ਨੂੰ ਚੱਕ ਲਿਆਂਦਾ ਅਤੇ ਆਪਣੀ ਆਫੀਸਰੀ ਮੈਸ ਵਿੱਚ ਲਗਾਤਾਰ ਤਿੰਨ ਦਿਨ ਆਪਣੀ ਕਾਮ ਚੇਸ਼ਟਾ ਦੀ ਪੂਰਤੀ ਲਈ ਉਸ ਬੀਬੀ ਨਾਲ ਦਰਿੰਦਗੀ ਦਾ ਨਾਚ ਖੇਡਦਾ ਰਿਹੇ। ਫਿਰ ਉਸ ਬੀਬੀ ਨੂੰ ਅਲਫ ਨੰਗੀ ਹਾਲਤ ਵਿੱਚ ਜੰਗਲ ਵਿੱਚ ਸੁੱਟ ਕੇ ਅੱਤਵਾਦਣ ਆਖ ਕੇ ਗੋਲੀਆਂ ਮਾਰ ਦਿੱਤੀਆਂ। ਇਸ ਦੇ ਰੋਸ ਵਜੋਂ ਮਨੀਪੁਰ ਦੀਆਂ ਔਰਤਾ ਨੇ ਅਸਾਮ ਰਾਈਫਲਸ ਦੇ ਹੈਡ ਕੁਆਟਰਜ਼ ਦੇ ਗੇਟ ਮੂਹਰੇ, ਸੈਂਕੜਿਆਂ ਦੀ ਗਿਣਤੀ ਵਿੱਚ ਨਿਰਵਸਤਰ ਹੋ ਇੱਕ ਮੁਜਾਹਰਾ ਕੀਤਾ, 'ਹਿੰਦੁਸਤਾਨ ਦੇ ਫੋਜੀਓ ਆਓ ਸਾਡੇ ਨਾਲ ਬਲਤਕਾਰ ਕਰੋ ਅੱਜ ਅਸੀ ਅੱਲਫ ਨੰਗੀਆਂ ਖੜੀਆਂ ਹਾਂ' ਸਾਰੀ ਕਹਾਣੀ ਚੁੱਪ ਹੋ ਗਈ, ਕੁਝ ਨਹੀ ਬਣਿਆ, ਕਿਉਕਿ ਫੋਜ ਦਾ ਮਨੋਬਲ ਨਾ ਟੁੱਟ ਜਾਵੇ।

ਜਦੋਂ ਅਮਰੀਕਾ ਦੇ ਰਾਸਟਰਪਤੀ ਸ੍ਰੀ ਬਿਲ ਕਲਿੰਟਨ ਹਿੰਦੁਸਤਾਨ ਦੇ ਦੋਰੇ 'ਤੇ ਆਏ ਸਨ ਉਸ ਸਮੇਂ, ਜੰਮੂ ਤੇ ਛੱਟੀ ਸਿੰਘਪੁਰਾ ਇਲਾਕੇ ਵਿੱਚ ਪੈਂਤੀ ਨਿਰਦੋਸ ਸਿੱਖਾ ਨੂੰ ਲਾਇਨਾ ਵਿੱਚ ਖੜਾ ਕੇ ਭੁੰਨ ਦਿੱਤਾ। ਸਰਕਾਰੀ ਪ੍ਰਚਾਰ ਤੰਤਰ ਨੇ ਪ੍ਰਚਾਰ ਕੀਤਾ, ਮੁਸਲਮਾਨ ਅੱਤਵਾਦੀ ਗੋਲੀਆਂ ਮਾਰ ਗਏ ਹਨ। ਉਸ ਤੋਂ ਕੁਝ ਸਮੇਂ ਬਾਅਦ ਸਰਕਾਰੀ ਫੋਜ ਨੇ ਚਾਰ ਮੁਸਲਮਾਨਾ ਨੂੰ ਮਾਰ ਦਿੱਤਾ, ਫਿਰ ਸਰਕਾਰੀ ਪ੍ਰਚਾਰ ਤੰਤਰ ਨੇ ਪ੍ਰਚਾਰ ਕੀਤਾ ਇਨ੍ਹਾਂ ਅੱਤਵਾਦੀਆਂ ਨੇ ਛੁੱਟੀ ਸਿੰਘਪੁਰਾ ਵਿੱਚ ਸਿੱਖਾ ਨੂੰ ਮਾਰਿਆ ਸੀ ਜੋ ਇਕ ਮੁਕਾਬਲੇ ਵਿੱਚ ਮਾਰੇ ਗਏ ਹਨ।

ਪਰ ਦੁੱਖ, ਕਹਾਣੀ ਕੀ ਨਿਕਲੀ। ਰਾਸਟਰਪਤੀ ਬਿਲ ਕਲਿੰਟਨ ਨੇ ਜੱਗ ਜਾਹਰ ਕਰ ਦਿੱਤੀ। "ਨਿਰਦੋਸ਼ ਸਿੱਖਾ ਨੂੰ ਹਿੰਦੂ ਅੱਤਵਾਦੀਆਂ ਨੇ ਬੜੀ ਬੇਰਹਿਮੀ ਨਾ ਕਤਲ ਕੀਤਾ ਹੈ। ਜੇਕਰ ਮੈਂ ਹਿੰਦੂਸਤਾਨ ਦੇ ਦੋਰੇ ਉੱਪਰ ਨਾ ਜਾਂਦਾ ਤਾਂ ਇਹ ਨਿਰਦੋਸ਼ ਸਿੱਖ ਨਹੀ ਮਰਨੇ ਸਨ।"

ਅਸਲੀਅਤ ਹੋਰ ਹੀ ਸਾਹਮਣੇ ਆ ਗਈ, ਜਿੰਨ੍ਹਾਂ ਚਾਰ ਮੁਸਲਮ ਨੌਜਵਾਂਨਾਂ ਨੂੰ ਅੱਤਵਾਦੀ ਆਖ ਕੇ ਇਨ੍ਹਾਂ ਨੂੰ ਮੁਕਾਬਲੇ ਵਿੱਚ ਮਾਰਿਆ ਗਿਆ ਵਿਖਾਇਆ ਸੀ, ਇਨ੍ਹਾਂ ਨੂੰ ਵੀ ਘਰਾ ਵਿਚੋਂ ਚੁਕਿਆ ਗਿਆ ਸੀ। ਬਾਅਦ ਵਿੱਚ ਗੋਲੀਆਂ ਮਾਰ ਦਿੱਤੀਆਂ ਸਨ। ਇਨ੍ਹਾਂ ਗੱਲਾ ਦਾ ਤਿੱਖਾ ਵਿਰੋਧ ਸਰਕਾਰ ਨੂੰ ਕਰਨਾ ਪਿਆ ਸੀ।

ਪਹਿਲਾ ਹਿੰਦੂ ਅੱਤਵਾਦੀਆਂ ਨੇ ਸਿੱਖਾ ਦਾ ਕਤਲ ਕੀਤਾ, ਫੇਰ ਚਾਣਕੀਯਾ ਖੇਡ ਖੇਡੀ। ਕਿ ਇਹ ਕਤਲ ਹਿੰਦੂ ਸੰਗਠਨਾਂ ਨੇ ਕੀਤੇ ਹਨ, ਇਹ ਨਾ ਪਤਾ ਲੱਗੇ, ਮੁਸਲਮਾਨਾਂ ਸਿਰ ਮੜ੍ਹ ਦੇਵੇ। ਸਰਕਾਰੀ ਫੋਜ ਵਿੱਚ ਬੈਠੇ ਆਪਣੇ ਕਾਰਕੁੰਨਾ ਤੋਂ ਚਾਰ ਮੁਸਲਮਾਨ ਮਰਵਾ ਦਿੱਤੇ। ਇੱਕ ਫਰਜੀ ਮੁਕਾਬਲੇ ਵਿੱਚ ਮੁਸਲਮਾਨ ਬਦਨਾਮ ਹੋਣ,

    

ਸਿੱਖ ਮੁਸਲਮਾਨਾਂ ਵਿੱਚ ਪਾੜਾ ਵਧੇ। ਹਿੰਦੂ ਅੱਤਵਾਦੀਆਂ ਵੱਲੋਂ ਬੜੇ ਹੀ ਯੋਜਨਾਬੱਧ ਢੰਗ ਨਾਲ ਘੱਟ ਗਿਣਤੀਆਂ 'ਤੇ ਜਬਰ-ਜੁਲਮ ਕੀਤੇ ਜਾ ਰਹੇ ਹਨ। ਪੰਥ ਖਾਲਸੇ ਨੇ ਇਨ੍ਹਾਂ ਬਿਪਰਵਾਦੀਆਂ ਦੀਆਂ ਚਾਲਾਂ ਨੂੰ ਗੰਭੀਰਤਾ ਨਾਲ ਲਿਆ ਅਤੇ ਜਵਾਬ ਦੇਣਾ ਮੁਨਾਸਿਬ ਸਮਝਿਆਂ ਸੀ। ਪਰ ਉਹ ਆਪ ਇਸ ਦਲਦਲ ਵਿੱਚ ਫਸ ਗਿਆ। ਹਿੰਦੂ ਅੱਤਵਾਦੀਆਂ ਵੱਲੋਂ ਮੋਦਾਸਾ ਅਤੇ ਮਾਲੇਗਾਉਂ ਵਿੱਚ ਕੀਤੇ ਬੰਬ ਧਮਾਕਿਆ ਵਿੱਚ ਇੱਕ ਬੰਬ ਧਮਾਕੇ ਵਿੱਚ ਇੱਕ ਬੱਚਾ ਮਾਰਿਆ ਗਿਆ। ਦੂਸਰਾ ਬੰਬ ਧਮਾਕਾ ਜੋ ਮਸ਼ਜਿਦ ਦੇ ਬਾਹਰ ਕੀਤਾ ਸੀ, ਵਿਚ ਛੇ ਮੁਲਮਾਨ ਮਾਰੇ ਗਏ ਸਨ ਜੋ ਨਮਾਜ ਪੜ ਕੇ ਬਾਹਰ ਆ ਰਹੇ ਸਨ। ਇੰਨਾਂ ਬੰਬ ਧਮਾਕਿਆਂ ਵਿੱਚ ਇੱਕ ਬੀਬੀ ਪ੍ਰਗਿਆ ਠਾਕੁਰ ਸਾਧਵੀ ਅਤੇ ਕਈ ਫੌਜ ਦੇ ਉੱਚ ਅਫਸਰ ਦੋਸ਼ੀ ਪਾਏ ਗਏ। ਜਦੋਂ ਏ.ਟੀ. ਐਸ. (ਅੱਤਵਾਦੀ ਵਿਰੋਧੀ ਦਸਤੇ) ਨੇ ਆਰਜੀ ਤੋਰ 'ਤੇ ਦੁਨੀਆਂ ਦੀਆਂ ਅੱਖਾ ਪੂੰਝਣ ਲਈ ਇਨ੍ਹਾਂ ਹਿੰਦੂ ਅੱਤਵਾਦੀਆਂ ਨੂੰ ਗਿਰਫਤਾਰ ਕੀਤਾ ਤਾਂ ਹਿੰਦੂ ਸੰਗਠਨਾ ਨੂੰ ਮਿਰਚਾਂ ਲੱਗ ਉਠੀਆਂ।

ਬੀਬੀ ਸਾਧਵੀ ਪ੍ਰਗਿਆ ਨੂੰ ਅਸਲੀਲ਼ ਸਵਾਲ ਪੁਛੇ ਗਏ ਹਨ। ਸੰਤਣੀ ਪ੍ਰਗਿਆ ਠਾਕੁਰ ਇਕ ਬ੍ਰਹਮ ਕੁਆਰੀ ਹੈ। ਉਹ ਤਾਂ ਉਪਦੇਸ਼ ਦਿੰਦੀ ਹੈ। ਉਸ ਨੂੰ ਅੱਤਵਾਦਣ ਕਹਿਣਾ ਬਿਲਕੁਲ ਗਲਤ ਹੈ। ਉਸ ਨੂੰ ਅਸਲੀਲ ਸੀ.ਡੀ. ਵਿਖਾਉਣੀ ਮਨੁੱਖੀ ਅਧਿਕਾਰਾਂ ਦੀ ਘੋਰ ਉਲੰਘਣਾ ਹੈ। ਉਸ ਨੂੰ ਇਹ ਕਹਿਣਾ ਕਿ ਤੈਨੂੰ ਨਿ-ਰਵਸਤਰ ਕਰਕੇ ਪੁੱਠੀ ਟੰਗ ਦਿੱਤਾ ਜਾਵੇਗਾ। ਇਹ ਸਵਾਲ ਹਿੰਦੁਸਤਾਨ ਅੰਦਰ ਔਰਤ ਜਾਤੀ ਲਈ ਇੱਕ ਵੰਗਾਰ ਹੈ।

ਜਦ ਕਿ ਉਸ ਦੀ ਅਸਲੀਅਤ ਇਹ ਹੈ ਕਿ ਉਹ ਪੂਨੇ ਯਰੇਵੜਾ ਦੇ ਜੰਗਲਾਂ ਵਿੱਚ ਹਿੰਦੂ ਨੌਜਵਾਨਾ ਨੂੰ ਸੈਨਿਕ ਸਿਖਲਾਈ, ਫੌਜ ਦੇ ਅਫਸਰਾਂ ਤੋਂ ਦਿਵਾ ਰਹੀ ਹੈ। ਇੱਕ ਅੱਗ ਉਗਲਣ ਵਾਲੀ ਚੰਡੀ ਦੇ ਰੂਪ ਵਿੱਚ ਉਹ ਵਿਚਰਦੀ ਹੈ। ਜਦੋਂ ਉਹ ਕਿਤੇ ਜਾਂਦੀ ਹੈ ਉਸ ਨਾਲ ਹਥਿਆਰਬੰਦ ਨੌਜਵਾਨਾਂ ਦਾ ਇਕ ਪੂਰਾਂ ਦਸਤਾ ਹੁੰਦਾ ਹੈ। ਰਹੀ ਗੱਲ ਉਸ ਤੋਂ ਬੰਬ ਧਮਾਕਿਆ ਦੇ ਸੰਬੰਧ ਵਿੱਚ ਪੁੱਛਗਿੱਛ ਕਰਨ ਦੀ, ਉਸ ਸਾਧਣੀ ਦੇ ਇੱਕ ਥੱਪੜ ਵੀ ਨਹੀ ਵੱਜਿਆ। ਏ.ਟੀ.ਐਸ ਦੇ ਅਧਿ-ਕਾਰੀਆਂ ਨੇ ਸਿਰਫ ਸਰਕਾਰ ਦੀਆਂ ਅੱਖਾ ਪੁੰਝੀਆਂ ਹਨ। ਲੋਕਾਂ ਵਿੱਚ ਆਪਣੀ ਸਾਖ ਬਚਾਉਣ ਲਈ।ਜਦੋਂ ਪੰਜਾਬ ਅੰਦਰ ਖਾਲਸਾ ਕੌਮ ਦੀ ਨਸਲਕੁਸ਼ੀ ਚੱਲ ਰਹੀ ਸੀ, ਹਰ ਰਾਤ ਫਰਜੀ ਮੁਠਭੇੜਾਂ ਅੰਦਰ ਜਗਮਗਾਉਂਦੀ ਸੀ। ਪੰਜਾਬ ਦੇ ਤਫਤੀਸ਼ੀ ਸੈਂਟਰਾਂ ਅੰਦਰ ਸਿੱਖ ਬੀਬੀਆਂ ਹਫਤਾਬੱਧੀ ਨੰਗੀਆਂ ਕਰਕੇ ਰੱਖੀਆਂ ਜਾਂਦੀਆਂ ਸੀ। ਉਦੋਂ ਕਿਸੇ ਦੀ ਅੱਖ ਨਮ ਵੀ ਨਹੀ ਹੋਈ ਸੀ। ਸਰਕਾਰੀ ਅੱਤਵਾਦ ਨੇ ਸਭ ਚੁੱਪ ਕਰਵਾ ਦਿੱਤੇ ਸਨ।

ਬੀਬੀ ਪ੍ਰਗਿਆ ਨੂੰ ਪੁਛਗਿੱਛ ਲਈ ਸੋਫੇ 'ਤੇ ਬੈਠਾ ਕੇ ਸਵਾਲ ਪੁੱਛੇ ਜਾਂਦੇ ਰਹੇ ਸਨ। ਉਸ ਨੂੰ ਆਪਣੇ ਵਾਲ ਸਵਾਰਨ ਤੋਂ ਲੈ ਕੇ ਕੇਸਰ ਦੇ ਟਿੱਕੇ ਲਾਉਣ ਤੱਕ ਦੀ ਸਹੂਲਤ ਸੀ। ਹਰ ਰੋਜ ਉਸ ਦੀ ਭਗਵੀ ਚੋਲੀ ਨਵੀਂ ਬਣ ਕੇ ਜਾਂਦੀ ਸੀ। ਗਲ ਵਿਚ ਸ਼ਿਵ ਮਨੀ ਤੋਂ ਲੈ ਕੇ ਰੁਦਰਾਕਸ ਦੀ ਮਾਲਾ ਹਮੇਸ਼ਾ ਰਹਿੰਦੀ ਸੀ। ਚੀਕ ਚਿਹਾੜਾ ਪਾਇਆ। ਕਿ ਬੀਬੀ ਪ੍ਰਗਿਆ ਦੀ ਪਵਿੱਤਰਤਾ ਖਤਰੇ ਵਿੱਚ ਹੈ।

ਭਾਈ ਜਗਤਾਰ ਸਿੰਘ ਬੱਬਰ ਹਵਾਰਾ ਦੇ ਕੇਸ ਵਿੱਚ ਸਮਰਾਲਾ ਤੋਂ ਫੜੀ ਬੀਬੀ ਹਰਦੀਪ ਕੌਰ ਕਿਉਂ ਨਾ ਕਿਸੇ ਦੇ ਯਾਦ ਆਈ। ਜਿਸ ਬੀਬੀ ਨੂੰ ਉਸ ਦੀਆਂ ਹੋਰ ਸਾਥਣਾ ਸਮੇਤ ਸੀ.ਆਈ.ਏ. ਸਟਾਫ ਫ਼ਤਿਹਗੜ੍ਹ ਸਾਹਿਬ ਵਿੱਚ ਪੁਲਿਸ ਕੈਟ ਪਿੰਕੀ ਨੇ ਸਤਾਰਾਂ ਦਿਨ ਬਿਨਾਂ ਕੱਪੜਿਆ ਤੋਂ ਰੱਖਿਆਂ। ਨਗਨ ਹਾਲਤ ਵਿੱਚ ਉਸ ਬੀਬੀ ਦੇ ਪੱਟਾ 'ਤੇ ਘੋਟਨੇ ਲਾਉਣ, ਲੱਤਾਂ ਖਿੱਚ ਕੇ ਪਾੜਨ ਤੱਕ, ਲੱਤਾ ਤੋਂ ਪੁੱਠੀ ਬੰਨ ਕੇ ਟੰਗ ਕੇ ਸਿਰ ਵਿੱਚ ਬੰਦੂਕਾਂ ਦੇ ਬੱਟ ਮਾਰਨ ਤੱਕ ਗੁਪਤ ਅੰਗਾ 'ਤੇ ਬਿਜਲੀ ਦੇ ਝਟਕੇ ਦੇਣ ਦੇ ਹਰ ਵਹਿਸੀ ਢੰਗ ਨੂੰ ਅਪਨਾਇਆ। ਜਿਸ ਬੀਬੀ ਦੀ ਬਾਅਦ ਵਿੱਚ ਸਿਰ ਦੇ ਕੈਂਸਰ ਕਾਰਨ ਮੋਤ ਹੋ ਗਈ ਸੀ। ਇਹ ਬੀਬੀ ਹਰਦੀਪ ਕੌਰ ਕਿਸੇ ਦੇ ਯਾਦ ਨਹੀ ਆਈ।

ਬੀਬੀ ਗੁਰਮੀਤ ਕੌਰ ਪਤਨੀ ਭਾਈ ਮਹਿਲ ਸਿੰਘ ਬੱਬਰ ਅਤੇ ਬੀਬੀ ਗੁਰਦੇਵ ਕੌਰ ਪਤਨੀ ਭਾਈ ਕੁਲਵੰਤ ਸਿੰਘ ਬੱਬਰ, ਇਨ੍ਹਾਂ ਦੋਹਾਂ ਬੀਬੀਆਂ ਨੂੰ ਐਸ. ਐਸ.ਪੀ. ਗੋਬਿੰਦ ਰਾਮ ਨੇ ਅੰਮ੍ਰਿਤਸਰ ਤੋਂ ਚੁੱਕ ਲਿਆ ਸੀ। ਬੀਕੋ ਇੰਟੈਰੋਗੇਸ਼ਨ ਸੈਂਟਰ ਬਟਾਲਾ ਵਿੱਚ ਲਿਆ ਕੇ ਇਤਨਾ ਤਸ਼ੱਦਦ ਕੀਤਾ ਕਿ ਇੰਨ੍ਹਾਂ ਬੀਬੀਆਂ ਨੂੰ ਬਾਅਦ ਵਿੱਚ ਸਟਰੇਚਰ 'ਤੇ ਪਾ ਕੇ ਲਿਆਂਦਾ ਗਿਆ ਅਤੇ ਅੰਮ੍ਰਿਤਸਰ ਦੇ ਗੁਰੂ ਰਾਮਦਾਸ ਹਸਪਤਾਲ ਵਿੱਚ ਦਾਖਲ ਕਰਵਾਇਆ ਗਿਆ ਸੀ।

ਸ਼ਹੀਦ ਭਾਈ ਚਰਨਜੀਤ ਸਿੰਘ ਸੁਲਤਾਨਵਿੰਡ ਅਤੇ ਸ਼ਹੀਦ ਭਾਈ ਇੰ-ਦਰਪਾਲ ਸਿੰਘ ਸੁਲਤਾਨਵਿੰਡ ਇਹ ਦੋਵਾਂ ਭਰਾਵਾਂ ਬਠਿੰਡਾ ਵਿਖੇ ਟਰਾਂਸਪੋਰਟਸ ਦੇ ਕਿਰਾਏ ਦੇ ਮਕਾਨ ਵਿੱਚੋਂ ਡੀ.ਐਸ.ਪੀ. ਰਾਜਬੀਰ ਸਿੰਘ ਗਿੱਲ ਨੇ ਫੜੇ ਸਨ। ਉਸ ਸਮੇਂ ਬਠਿੰਡਾ ਵਿਖੇ ਐਸ.ਐਸ.ਪੀ. ਰਾਜਬੀਰ ਸਿੰਘ ਗਿੱਲ ਸਨ, ਜਿਨ੍ਹਾਂ ਨੇ ਇਨ੍ਹਾਂ ਭਰਾਵਾਂ ਦਾ ਫਰਜੀ ਮੁਕਾਬਲਾ ਬਣਾਉਣ ਤੋਂ ਇਨਕਾਰ ਕਰ ਦਿੱਤਾ ਸੀ।

ਉਪਰੋਂ ਹਦਾਇਤਾ ਆਉਣ 'ਤੇ ਡੀ.ਐਸ.ਪੀ. ਹਰਿੰਦਰ ਨੂੰ ਬਦਲ ਕੇ ਫਰੀਦਕੋਟ ਭੇਜ ਦਿੱਤਾ ਜਿੱਥੇ ਐਸ.ਐਸ.ਪੀ. ਗੋਬਿੰਦ ਰਾਮ ਲੱਗਿਆ ਹੋਇਆ ਸੀ। ਦੋਹਾਂ ਭਰਾਵਾਂ ਚਰਨਜੀਤ ਸਿੰਘ ਅਤੇ ਇੰਦਰਪਾਲ ਸਿੰਘ ਨੂੰ ਫਰੀਦਕੋਟ ਲਿਆਦਾ ਗਿਆ। ਜਿੱਥੇ ਇਨ੍ਹਾਂ ਦੋਹਾਂ ਭਰਾਵਾ ਦਾ ਮੁਕਾਬਲਾ ਬਣਾ ਦਿੱਤਾ ਗਿਆ। ਇਨ੍ਹਾਂ ਦੋਹਾਂ ਭਰਾਵਾਂ ਦੀਆਂ ਪਤਨੀਆਂ ਵੀ ਬਠਿੰਡਾ ਸੀ, ਆਈ.ਏ.ਸਟਾਫ ਨੇ ਚੁੱਕ ਲਿਆਦੀਆਂ ਸਨ। ਜਿੱਥੇ ਦੋਹਾਂ ਪਤਨੀਆਂ ਨਾਲ ਬਲਾਤਕਾਰ ਕੀਤਾ ਗਿਆ। ਅੱਜ ਵੀ ਬਠਿੰਡਾ ਪੁਲਿਸ ਦੇ ਅਣਖ ਰੱਖਣ ਵਾਲੇ ਮੁਲਾਜਮ ਇਸ ਗੱਲ ਦੇ ਗਵਾਹ ਹਨ।

ਖਾੜਕੂਆਂ ਦੀਆਂ ਪਤਨੀਆਂ 'ਤੇ ਵਹਿਸੀ ਦਰਿੰਦਗੀ ਦੇ ਨਿਸ਼ਾਨ ਵਰ੍ਹਿਆਂ ਬਾਅਦ ਵੀ ਮਿਟੇ ਨਹੀ ਹਨ। ਤਫ਼ਤੀਸੀ ਸੈਂਟਰਾਂ ਅੰਦਰ ਬਿਨਾਂ ਲੇਡੀਜ ਗਾਰਦਾ ਦੇ ਰੱਖੀਆਂ ਇਹ ਬੀਬੀਆਂ ਹਫਤਿਆ ਬੱਧੀ ਨੰਗੀਆਂ ਰੱਖੀਆਂ ਜਾਂਦੀਆਂ ਸਨ। ਜਿੱਥੇ ਅਸ਼ਲੀਲ ਹਰਕਤਾ ਤਾ ਇੱਕ ਸਧਾਰਨ ਗੱਲ ਸੀ, ਉਨ੍ਹਾਂ ਤੋਂ ਆਪਣੇ ਭਰਾਵਾਂ, ਪਿਤਾ ਬੱਚਿਆ ਸਾਹਮਣੇ, ਪਤੀਆਂ ਸਾਹਮਣੇ ਗਿੱਧੇ ਪਵਾਏ ਜਾਂਦੇ ਸਨ। ਲੱਕੜ ਦੇ ਤਿੱਖੇ ਕੀਤੇ ਕਿੱਲਿਆ ਉੱਪਰ ਬਿਠਾਇਆਂ ਜਾਂਦਾ ਸੀ। ਭਰਾਵਾਂ ਅਤੇ ਬੱਚਿਆ ਤੋਂ ਬੀਬੀਆਂ ਦੇ ਦੁੱਧਾ ਉਪਰ ਦੰਦੀਆਂ ਅਤੇ ਚੂੰਡੀਆਂ ਭਰਵਾਈਆਂ ਜਾਂਦੀਆਂ ਸਨ।

ਜਦੋਂ ਬੁਚੜ ਘਰਾਂ ਅੰਦਰ ਰਾਤ ਨੂੰ ਸਾਰੀ ਸਰਕਾਰ ਸ਼ਰਾਬ ਦੇ ਨਸ਼ੇ ਵਿੱਚ ਮਸਤ ਹੁੰਦੀ ਸੀ ਇਹ ਅਭਾਗੀਆਂ ਨਿਮਾਣੀਆਂ ਬੁਚੜ ਕੰਧਾਂ ਨਾਲ ਲੱਗ ਜਿਉਂਦੀਆਂ ਰਹਿੰਦੀਆਂ ਸਨ। ਤਸੱਦਦ ਦੀਆਂ ਕਹਾਣੀਆਂ ਬੜੀਆਂ ਲੰਮੀਆਂ ਹਨ। ਉਸ ਸਮੇਂ ਔਰਤ ਸਮਾਜ ਦੀ ਅੱਣਖ ਨਹੀ ਜਾਗੀ ਸੀ, ਨਾ ਹੀ ਕੋਈ ਨਾਰੀ ਨਿਕੇਤਨ, ਨਾਰੀ ਮੰਚ, ਔਰਤ ਬਚਾਉ ਮੋਰਚਾ Women cell, ਔਰਤ ਭਲਾਈ ਕੇਂਦਰ, ਮਨੁੱਖੀ ਅਧਿਕਾਰ ਸਗੰਠਨ, ਕੌਮੀ ਮਨੁੱਖੀ ਅਧਿਕਾਰ ਕਮਿਸ਼ਨ ਸਾਹਮਣੇ ਆਏ।

ਅੱਜ ਇੱਕ ਵਿਗੜੀ ਸਾਧਣੀ ਜੋ ਹਿੰਦੂ ਅੱਤਵਾਦੀ ਲਈ ਦੁਰਗਾ ਮਾਤਾ ਹੈ, ਜਿਸ ਦੇ ਇੱਕ ਥੱਪੜ ਨਹੀ ਵੱਜਿਆ, ਉਸ ਲਈ ਸਾਰੀ ਪ੍ਰੈਸ, ਬਿਜਲੀ ਮੀ-ਡੀਆ, ਸਾਰੇ ਤੰਤਰ ਚੀਕਾਂ ਮਾਰਨ ਲੱਗ ਪਏ ਹਨ। ਕਾਸ਼ ਬੀਬੀ ਪ੍ਰਗਿਆ ਠਾਕੁਰ ਨੂੰ ਪੰਜਾਬ ਪੁਲਿਸ ਦੇ ਹਵਾਲੇ ਕੀਤਾ ਹੁੰਦਾ

ਖਾਲਸਾ ਜੀ ਸੁਚੇਤ ਹੋ ਕੇ ਜਾਗੋ, ਹਿੰਦੂ ਅੱਤਵਾਦ ਤੁਹਾਡੀ ਧੋਣ 'ਤੇ ਗੋਡਾ ਰੱਖਣ ਆ ਰਿਹਾ ਹੈ। ਉਨ੍ਹਾਂ ਦੀਆਂ ਬੀਬੀਆਂ ਦੁਰਗਾ ਵਹਿਣੀ ਦੇ ਰੂਪ ਵਿੱਚ ਹਥਿਆਰ ਚਲਾਉਣੇ ਸਿੱਖ ਰਹੇ ਹਨ। ਉਨ੍ਹਾਂ ਦੇ ਨੌਜਵਾਨ ਬੰਬ ਬਨਾਉਣ ਜਾ ਰਹੇ ਹਨ। ਉਨ੍ਹਾਂ ਦੇ ਬਜੁਰਗ ਹਰਿ-ਹਰਿ ਮਹਾਂਦੇਵ ਦੇ ਨਾਹਰੇ ਲਾਉਣ ਲੱਗ ਪਏ ਹਨ। ਸਾਡੀਆਂ ਬੀਬੀਆਂ ਦੀ ਹੁਣ ਕੀ ਮਜਬੂਰੀ ਹੈ, ਉਹ ਆਪਣਾ ਵਿਰਸਾ ਭੁੱਲ ਬਿਊਟੀ ਅੰਦਰ ਨੱਚਣ ਲੱਗ ਪਈਆਂ ਹਨ। ਨੌਜਵਾਨ ਗੁਰੂ ਘਰਾ ਨੂੰ ਛੱਡ ਕੇ ਠੇਕਿਆ ਮੂਹਰੇ ਲਾਈਨਾਂ ਲਾਈ ਖੜੇ ਹਨ। ਸਾਡੇ ਬਜੁਰਗ ਡੇਰੇ ਸਾਧਾ ਦੇ ਲੜ ਲੱਗ ਰਹੇ ਹਨ।

ਸਾਡੀਆਂ ਗੱਤਕਾ ਪਾਰਟੀਆਂ ਵੀ ਨਗਰ ਕੀਰਤਨਾਂ ਅੰਦਰ ਸੜਕਾ 'ਨੁਮਾਇਸ਼ੀ ਮੁਜਾਹਰੇ ਜੋਗੀਆਂ ਰਹਿ ਗਈਆਂ ਹਨ। ਜਦ ਕਿ ਹਿੰਦੂ ਅੱਤਵਾਦੀ ਜੰਗਲਾਂ ਵਿੱਚ ਕਮਾਂਡੋ ਸਿਖਲਾਈ ਲੈ ਰਹੇ ਹਨ।

ਫਰਜੀ ਮੁਠਭੇੜਾ ਅੰਦਰ ਮਾਰੇ ਸਿੰਘ ਗੱਭਰੂਆਂ ਨੂੰ ਕਿਸ ਤਰਾਂ ਲਾਵਾਰਸ ਸਿਵਿਆਂ 'ਚ ਸਾੜਦੇ ਰਹੇ ਇਹ ਦਰਦ ਕਹਾਣੀ ਵੱਖਰੀ ਹੈ। ਬੁਚੜਘਰਾਂ ਅੰਦਰ ਕੋਹ-ਕੋਹ ਕੇ ਮਾਰੇ ਨੌਜਵਾਨ ਵੀ ਅੱਣਖੀ ਇਤਿਹਾਸ ਵਿਚੋਂ ਭਾਲਣ ਵਾਲੇ ਹਨ। ਜੇਲਾਂ ਅੰਦਰ ਨਜਰਬੰਧ ਕੀਤੀ ਜਵਾਨੀ ਬਿਧਰਤਾ ਨੂੰ ਢੁੱਕ ਰਹੀ ਹੈ।

ਜਦਕਿ ਹਿੰਦੂ ਅੱਤਵਾਦੀਆਂ ਨਾ ਕਿਸੇ ਫਰਜੀ ਮੁਠਭੇੜ ਵਿੱਚ ਮਰੇ, ਨਾ ਹੀ ਕਿਸੇ ਦੇ ਕੋਈ ਝਰੀਟ ਹੀ ਆਈ ਹੈ। ਇਨਾਂ ਅੱਤਵਾਦੀਆਂ ਨੂੰ ਕੌਮੀ ਹੀਰੋ ਵਜੋਂ ਪੇਸ਼ ਕੀਤਾ ਜਾ ਰਿਹਾ ਹੈ।

ਸਾਨੂੰ ਰਾਜ ਠਾਕਰੇ ਕ੍ਰਿਪਾਨਾ ਨੂੰ ਮਿਆਨ 'ਚੋਂ ਬਾਹਰ ਕੱਢਣ ਤੋਂ ਰੋਕ ਰਿਹਾ। ਗੁਜਰਾਤ ਦਾ ਮੁੱਖ ਮੰਤਰੀ ਸਾਨੂੰ ਬਾਰਾਂ ਵਜੇ ਦਾ ਸਮਾਂ ਯਾਦ ਕਰਵਾ ਰਿਹਾ ਹੈ। ਆਰਥਿਕਤਾ ਦੀ ਗੁਰਬਤ ਕਾਰਨ ਅਸੀਂ ਮੰਡੀਆਂ 'ਚ ਆਤਮਘਾਤ ਕਰਨ ਲੱਗ ਪਏ ਹਾਂ। ਧਾਰਮਿਕ ਪ੍ਰਪੱਖਤਾ ਛੱਡ ਅਸੀਂ ਡੇਰਿਆ ਵਿੱਚ ਵੜ ਗਏ ਹਾਂ। ਆਪਣਾ ਗੌਰਵਮਈ ਵਿਰਸਾ ਛੱਡ ਸਟੇਜਾਂ 'ਤੇ ਭੁੜਕਣ ਲੱਗ ਪਏ ਹਾਂ। ਸਾਡੇ ਬਹਾਦਰ ਬੁੱਡੇ ਨਿਹੰਗ ਸਿੰਘਾਂ ਦੇ ਖਾਲਸੇ ਗਲੀਆਂ ਬਜਾਰਾਂ 'ਚ ਭੀਖ ਮੰਗਣ ਵਾਲੇ ਮੰਗਤਿਆਂ ਦੇ ਰੂਪ ਵਿੱਚ ਫਿਰਦੇ ਹਨ। ਬੁੱਡੇ ਦਲ ਦੀਆਂ ਛਾਉਣੀਆਂ ਸਿਆਸਤ ਦੀ ਭੇਟ ਚੜ੍ਹ ਗਈਆਂ ਹਨ।

ਖਾਲਸਾ ਜੀ ਸਾਡਾ ਹਸ਼ਰ ਕੀ ਹੋਵੇਗਾ? ਵਾਸਤਾ ਹੈ ਗੁਰੂ ਜੀ ਦੀਆਂ ਦਿੱਤੀਆਂ ਸ਼ਹਾਦਤਾ ਤੋਂ ਹੁਣ ਤੱਕ ਦਿੱਤੀਆਂ ਸ਼ਹਾਦਤਾ ਦਾ। ਨਾ ਗਰਕ ਹੋਈਏ ਗੁਲਾਮੀ ਦੀ ਦਲਦਲ ਵਿੱਚ, ਸੰਭਲੀਏ?। ਨਹੀ ਤਾਂ ਇਹ ਬਿਪਰਵਾਦੀ, ਹਿੰਦੂ ਅੱਤਵਾਦੀ, ਡੇਰੇਵਾਦੀ, ਸਿਆਸਤਵਾਦੀ ਆਪਾ ਨੂੰ ਬਹੁਤ ਕੁੱਟਣਗੇ। ਹਿੰਦੂ ਅੱਤਵਾਦ ਸਾਡੀਆਂ ਬਰੂੰਹਾਂ 'ਤੇ ਆ ਗਿਆ ਹੈ।

# ਇਲਾਹੀ ਗੁਰੂ ਨਾਨਕ ਸਾਹਿਬ : ਕਾਯਨਾਤ ਲਈ ਰੂਹਾਨੀ ਚਾਨਣ

ਲੇਖਕ - ਅਮਰਜੀਤ ਸਿੰਘ ਅਨੰਦ "ਅੰਜਾਨ" (ਨਿਊ ਯਾੱਰਕ)

**ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ ॥**

**ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ ॥**

- ਭਾਈ ਗੁਰਦਾਸ ਜੀ ਦੀ ਵਾਰਾਂ ਵਿਚੋਂ ।

**ਕੁਦਰਤਿ ਕਰਿ ਕੈ ਵਸਿਆ ਸੋਇ ॥**

**ਵਖਤੁ ਵੀਚਾਰੈ ਸੁ ਬੰਦਾ ਹੋਇ ॥**

- ਸ੍ਰੀ ਗੁਰੂ ਗ੍ਰੰਥ ਸਾਹਿਬ : ਪਾਵਨ ਅੰਗ ੮੩

ਆਦਿਗੁਰੂ ਨਾਨਕ ਸਾਹਿਬ ਦਾ ਫ਼ੁਰਮਾਨ ਹੈ ਕਿ ਉਹ ਹੀ ਬੰਦਾ ਹੈ ਜੋ ਵੇਲੇ ਨੂੰ ਪਛਾਂਣ ਕੇ ਜੀਊਂਦਾ ਹੈ । ਇਸ ਕਥਨ ਦਾ ਮਤਲਬ ਇਹ ਹਰਗਿਜ਼ ਨਹੀ ਕਿ ਮਨੁਖ ਹਾਲਾਤ ਨਾਲ ਸਮਝੌਤਾ ਕਰ ਕੇ ਅਤੇ ਹਾਰ ਕੇ ਬੈਠ ਜਾਵੇ । ਸਿਰਫ਼ ਸਤਿਗੁਰੂ ਨਾਨਕ ਸਾਹਿਬ ਨੇ ਹੀ ਬਾਬਰ ਨੂੰ ਜਾਬਰ ਆਖਣ ਦੀ ਇਲਾਹੀ ਤਾਕਤ ਵਿਖਾਈ । ਹੋਰ ਕਿਸੇ ਵਿਚ ਫ਼ੌਲਾਦੀ ਹਿਮਤ ਨਹੀ ਸੀ ।

ਸਾਹਿਬ ਗੁਰੂ ਨਾਨਕ ਦੇ ਇਲਾਹੀ ਸ਼ਬਦ ਹੀ ਜ਼ਾਲਿਮ ਉਪਰ ਤੀਰ ਤੇ ਤਲਵਾਰ ਵਾਂਗ ਵਾਰ ਕਰਦੇ ਰਹੇ । ਸ਼ਾਹ ਗੁਰੂ ਨਾਨਕ ਦੇ ਮਿਠੇ ਅਲਫਾਜ਼ ਹੀ ਮਜ਼ਲੂਮ ਲਈ ਦੁਆ-ਦਵਾ-ਦਾਰੂ ਬਣ ਗਏ । ਮੇਹਰਵਾਨ ਗੁਰੂ ਨਾਨਕ ਦੇ ਰੂਹਾਨੀ ਫ਼ੁਰਮਾਨ ਲਤਾੜੇ-ਪਛੜੇ ਮਨੁਖਾਂ ਵਾਸਤੇ ਰੂਹਾਨੀ ਅਤੇ ਆਤਮਕ ਤਾਕਤ ਹੁਣ ਵੀ ਬਖਸ਼ਦੇ ਹਨ । ਮਨੁਖ ਦੀ ਅਹਮੀਅਤ, ਹੈਸੀਅਤ, ਖਾਸੀਅਤ, ਹੋਂਦ, ਸ਼ਨਾਖਤ ਸਭ ਕੁਜ ਹੀ ਹਾਲਾਤ ਅਤੇ ਮਾਹੌਲ ਨਾਲ ਸਿਧੇ ਤੌਰ ਤੇ ਜੁੜੇ ਹਨ । ਰੁਤਾਂ ਦੇ ਪਰਭਾਵ ਤੋਂ ਲੈ ਕੇ ਧਾਰਮਕ ਸੋਚ ਅਤੇ ਸਮਾਜਕ ਰਹੁ-ਰੀਤੀਆਂ ਤਕ, ਸਭ ਕੁਜ ਹੀ ਮਨੁਖ ਦੇ ਜ਼ਿੰਦਗੀ ਦੇ ਰੰਗ-ਢੰਗ ਉਪਰ ਅਸਰ ਪਾਂਉਂਦੇ ਹਨ । ਇਹਨਾਂ ਸਾਰਿਆਂ ਪਰਭਾਵਾਂ ਨੂੰ ਨਜਿਠਣ ਲਈ ਜੁਗਤੀ ਵਰਤਣ ਦੀ ਲੋੜ ਹਰ ਵੇਲੇ ਦਰਪੇਸ਼ ਆਉਂਦੀ ਹੈ । ਜਿਵੇਂ ਮਨੁੱਖ ਸਰਦ-ਗਰਮ ਮੌਸਮ ਮੁਤਾਬਿਕ ਵਸਤਰ ਪਾਂਉਂਦੇ ਹਨ, ਤਿਵੇਂ ਹੀ ਅੰਧਕਾਰ ਨੂੰ ਮਿਟਾਂਉਣ ਲਈ ਰੌਸ਼ਨੀ ਦੇ ਪਰਗਟਾਵੇ ਦੀ ਜ਼ਰੂਰਤ ਹੈ । ਸਿਖ ਕੌਮ ਨੇ ਅੰਧੇਰੇ, ਸਦੀਆਂ ਤੋਂ ਬੜੀ ਹੀ ਨਜ਼ਦੀਕ ਤੋਂ ਵੇਖੇ ਤੇ ਮਹਸੂਸ ਕੀਤੇ ਹਨ । ਸਮੁਚੀ ਸਿਖ ਕੌਮ ਸਦੀਆਂ ਤੋਂ ਵਿਦਕਰੇ ਅਤੇ ਜ਼ੁਲਮ ਦੇ ਅੰਧੇਰਿਆਂ ਬਰਖਿਲਾਫ਼ ਬਹਾਦਰੀ ਨਾਲ ਟਾਕਰਾ ਕਰਦੀ ਆਈ ਹੈ ਐਸੇ ਅੰਦੇਰਿਆ ਨੇ ਖਾਸ ਤੌਰ ਤੇ ਯੋਰਪ ਵਿਚ ਯਹੂਦੀਆਂ ਨੂੰ ਘੇਰੀ ਰਖਿਆ ਅਤੇ ਭਾਰਤ ਵਿਚ ਸਿਖਾਂ ਨੂੰ । ਵਿਤਕਰੇ ਦੇ ਅਨੇਕਾਂ ਰੂਪ ਹਨ ਜਿਵੇਂ ਈਰਖਾ, ਨਫ਼ਰਤ, ਮਜ਼ਾਕ, ਨਿੰਦਾ ਇਤਿਆਦਿਕ । ਐਸਾ ਉਸ ਨਾਲ ਹੀ ਕੀਤਾ ਜਾਂਦਾ ਹੈ ਜਿਹੜਾ ਕਿਸੇ ਤੋਂ ਅਗਾਂਹ ਹੋਵੇ ਅਤੇ ਜਿਸ ਨੂੰ ਪਛਾੜਣਾ ਯਾ ਡੇਗਣਾ ਸਿਧੇ ਤਰੀਕੇ ਨਾਲ, ਆਹਮਣੇ-ਸਾਹਮਣੇ ਹੋ ਕੇ ਸੰਭਵ ਨਾ ਹੋ ਸਕੇ । ਯਹੂਦੀ ਅਤੇ ਸਿਖ, ਦੋਵੇਂ ਹੀ ਘਟ-ਗਿਣਤੀ ਹੋਣ ਦੇ ਬਾਵਜ਼ੂਦ ਹਰ ਖੇਤਰ ਵਿਚ ਕਾਮਯਾਬ ਅਤੇ ਅਗਾਂਹ-ਵਧੂ ਹੋਣ ਕਰ ਕੇ ਬਹੁਤਾਇਤ ਦੀ ਨਜ਼ਰਾਂ ਵਿਚ ਖਟਕਦੇ ਰਹੇ ਹਨ । ਗੁਰੂ ਨਾਨਕ ਸਾਹਿਬ ਦੇ ਆਗਮਨ ਤੋਂ ਚਾਨਣ ਸ਼ੁਰੂ ਹੋਇਆ ਅਤੇ ਹੁਣ ਵੀ ਜ਼ਰੇ-ਜ਼ਰੇ ਨੂੰ ਰੌਸ਼ਨੀ ਨਾਲ ਜਗਮਗਾ ਕੇ ਨਵਾਜ਼ਿਸ਼ ਪਿਆ ਕਰਦਾ ਹੈ । ਗੁਰੂ ਨਾਨਕ ਦਾ ਅਮਨ-ਬਰਾਬਰੀ ਦਾ ਸੁਨੇਹਾ ਸਾਰੀ ਮਨੁਖਤਾ ਲਈ ਹੈ । ਤਾਂ ਹੀ ਤੇ ਉਹ ਸਦਾ ਹੀ ਹਰ-ਦਿਲ ਅਜ਼ੀਜ਼ ਹਨ :

# "ਜ਼ਾਹਰ ਪੀਰ ਜਗਤ-ਗੁਰ ਬਾਬਾ" ।

ਗੁਰੂ ਨਾਨਕ ਨੇ ਮਨੁਖਤਾ ਦੀ ਬਰਾਬਰੀ ਦੀ ਹਿਮਾਯਤ ਕਰਦਿਆਂ ਵਰਣ-ਵਰਗ-ਵੰਡ ਨੂੰ ਨਕਾਰਿਆ ਅਤੇ ਹਰ ਪਰਕਾਰ ਦੇ ਰਾਜਸੀ, ਧਾਰਮਕ, ਸਮਾਜਕ ਜ਼ੁਲਮ ਬਰਖਿਲਾਫ਼ ਅਵਾਜ਼ ਬੁਲੰਦ ਕੀਤੀ । ਇਸ ਵਜਹ ਕਰ ਕੇ, ਸ਼ੁਰੂ ਤੋਂ ਹੀ ਰੁਕਾਵਟਾਂ-ਔਕੜਾਂ ਨੇ ਘੇਰਾ ਪਾਇਆ ਸੀ, ਭਾਵੇਂ ਉਹ ਪਾਂਡਿਆਂ ਵਲੋਂ ਵਿਰੋਧ ਹੋਵੇ ਜਾ ਮੰਗੋਲਾਂ-ਮੁਗ਼ਲਾਂ ਦਾ ਜ਼ੁਲਮ, ਭਾਵੇਂ ਅੰਗ੍ਰੇਜ਼ਾਂ ਨਾਲ ਮੁਕਾਬਲਾ ਜਾ ਹਿੰਦੁਸਤਾਨ ਦੀ ਸਰਕਾਰ ਨਾਲ ਟਾਕਰਾ । ਪਰ ਸਿਖ ਹਾਰੇ ਨਹੀਂ ਨਾ ਹਾਰਨਗੇ । ਭਾਵੇਂ ਸਿਖ ਅਤੇ ਹਿੰਦੂ ਦਾ ਪਿਛੋਕੜ ਇਕੋ ਹੈ ਪਰ ਗੰਗੂ ਅਤੇ ਚੰਦੂ ਬ੍ਰਾਹਮਣ ਦੇ ਅਸਲੀ ਰੰਗ ਅਤੇ ਰੋਲ ਤੋਂ ਸਾਰੇ ਵਾਕਿਫ਼ ਹੀ ਹਨ । ਪਹਾੜੀ ਰਾਜੇ ਅਤੇ ਸੁਚਾਨੰਦ ਜੈਸੇ ਬਹੁਤੇਰੇ ਸਨ ਜੋ ਸਿਖਾਂ ਦਾ ਅੰਤ ਕਰਨ ਦੀ ਸਾਜ਼ਿਸ਼ਾਂ ਰਚਦੇ ਰਹੇ ਅਤੇ ਹੁਕੂਮਤ ਦੀ ਚਾਪਲੂਸੀ ਕਰਦੇ ਹੋਏ ਤਲਵੇ ਚਟਦੇ ਰਹੇ । ਦੂਜੇ ਪਾਸੇ, ਸਾਂਈ ਮੀਆਂ ਮੀਰ, ਭੀਖਣ ਸ਼ਾਹ, ਪੀਰ ਬੁਧੂ ਸ਼ਾਹ, ਭਾਈ ਮਰਦਾਨਾ ਜੀ, ਰਾਇ ਬੁਲਾਰ, ਨਵਾਬ ਮਲੇਰਕੋਟਲਾ ਦੀਆਂ ਵਡੀਆਂ ਕੁਰਬਾਨੀਆਂ ਅਤੇ ਉਚੇ ਕਿਰਦਾਰ ਵੀ ਜਗ-ਜ਼ਾਹਿਰ ਹਨ ।

**ਇਹ ਸੱਚੇ-ਸੁਚੇ ਮੁਸਲਮਾਨ ਸਨ ਅਤੇ ਇਹਨਾਂ ਦੀ ਗੁਰੂ ਸਾਹਿਬਾਨ ਪ੍ਰਤੀ ਸ਼ਰਧਾ ਸ਼ਿਖਰ ਤੇ ਸੀ ।**

ਯੂਨਾਨੀ ਚਿੰਤਕ ਸੁਕਰਾਤ ਆਖਦਾ ਹੈ ਕਿ ਪਰਵਾਰ ਵਲੋਂ ਸਤਾਇਆ ਘਰ-ਬਾਰ ਤਿਆਗ ਕੇ ਸਨਯਾਸੀ, ਫ਼ਕੀਰ, ਸ਼ਾਧ ਹੋ ਜਾਂਦਾ ਹੈ (ਕੁਜ ਥੋੜੇ ਹੀ ਹੋਣਗੇ ਜੋ ਸੱਚੇ ਵੇਰਾਗ ਵਿਚ ਸਾਧੂ-ਸੰਤ ਬਨਦੇ ਹਨ) । ਸਮਾਜ ਵਲੋਂ ਸਤਾਯਾ ਮਨੁਖ ਵਿਚਾਰਕ ਹੋ ਕੇ ਰਸਮੋ-ਰਿਵਾਜ਼ ਤੋੜਦਾ ਹੈ; ਅਤੇ ਹੁਕੂਮਤ ਵਲੋਂ ਪੀੜਤ ਬੰਦਾ ਇਨਕਲਾਬੀ ਹੋ ਬਗ਼ਾਵਤ ਤੇ ਲਾਜ਼ਮੀ ਉਤਰ ਆਂਉਂਦਾ ਹੈ ਯਾ ਇਵੇਂ ਆਖੀਏ ਕਿ ਉਸ ਨੂੰ ਮਜ਼ਬੂਰ ਕਰ ਦਿਤਾ ਗਿਆ ਐਸਾ ਰਸਤਾ ਅਖਤਿਆਰ ਕਰਨ ਲਈ । ਉਸ ਲਈ ਕੋਈ ਦੂਜਾ ਰਸਤਾ ਹੀ ਨਹੀ ਰਹਿਆ । ਹਿੰਦੂ ਧਰਮਾਧਿਕਾਰੀਆਂ ਦੇ ਹੁੰਗਾਰੇ ਦੇ ਨਤੀਜੇ ਵਜੋਂ, ਮਹਾਤਮਾ ਬੁੱਧ ਦੇ ਲਖਾਂ ਹੀ ਚੇਲਿਆਂ ਨੂੰ ਮੌਤ ਦੇ ਘਾਟ ਉਤਾਰ ਦਿਤਾ ਗਿਆ ਅਤੇ ਬਾਕੀ ਨਠ-ਭਜ ਕੇ ਸਿਆਮ, ਜਾਪਾਨ, ਕਮਬੋਡੀਆ, ਵੀਅਤਨਾਮ ਵਲ ਨੂੰ ਕੂਚ ਕਰ ਗਏ । ਤਕਰੀਬਨ ਦੋ ਹਜ਼ਾਰ ਸਾਲ ਤਕ ਗ਼ੁਲਾਮੀ ਵਿਚ ਰਹਿਣ ਵਾਲਾ ਹਿੰਦੁਸਤਾਨ ਜਿਸ ਵੇਲੇ ਅਜ਼ਾਦ ਹੋਇਆ ਤਾਂ ਹੁਕੂਮਤ ਦੇ ਨਸ਼ੇ ਵਿਚ ਮਦਹੋਸ਼ ਬਹੁਗਿਣਤੀ ਨੇ ਬਾਕੀ ਸਬ ਨੂੰ ਨਿਗ਼ਲ ਜਾਂਣ ਦੀ ਤਰਕੀਬਾਂ ਲਾਗੂ ਕਰਨੀਆਂ ਸ਼ੁਰੂ ਕਰ ਦਿਤੀਆਂ । ਗ਼ੁਲਾਮੀ ਦੀ ਲੰਬੀ ਪਾਰੀ ਵੀ ਅਜੀਬੋ-ਗ਼ਰੀਬ ਰੰਗ-ਬਿਰੰਗੀ ਸੀ : ਅਫ਼ਗ਼ਾਨ, ਮੰਗੋਲ, ਮੁਗ਼ਲ, ਤੁਰਕ, ਡਚ, ਫ਼੍ਰਾਂਸੀਸੀ, ਪੁਰਤਗਾਲੀ, ਫ਼ਿਰੰਗੀ । ਅਤੇ ਇਹਨਾਂ ਵਾਂਗ ਹੀ ਭਾਰਤ ਦੀ ਸਰਕਾਰ ਨੇ ਵੀ ਗਿਰਗਿਟ ਦੇ ਰੰਗ ਵਿਖਾਏ । ਸੱਨ ੧੯੪੭ ਮਗ਼ਰੋਂ ਅਖੌਤੀ ਪਰਜਾਤੰਤਰ ਵਾਲੇ ਹਿੰਦੁਸਤਾਨੀ ਜੰਭੂਰੀ-ਰਾਜ ਦੇ ੫੦ ਸਾਲ ਹੋਣ ਤੋਂ ਪਹਿਲਾਂ ਹੀ ਸਰਕਾਰ ਨੇ ਅੰਗ੍ਰੇਜ਼ਾਂ ਦੀ ੨੦੦ ਸਾਲ ਦੀ ਹੁਕੂਮਤ ਤੋਂ ਵਧ ਗੋਲੀਆਂ ਚਲਾ ਕੇ ਬਗੁਨਾਹਾਂ ਨੂੰ ਸਾਰੇ ਦੇਸ਼ ਵਿਚ ਮਾਰਿਆ । ਭਾਰਤ ਦੇ ਕਈ ਖੇਤਰਾਂ ਵਿਚ ਬਗ਼ਾਵਤ ਹੈ । ਹਿੰਦ ਸਰਕਾਰ ਨੇ ਸਿਖਾਂ ਬਰਖਿਲਾਫ਼ ਨੀਤੀ-ਸ਼ਾਤਤਰ ਵਿਚ ਲਿਖੇ ਸਾਮ-ਦਾਮ-ਦੰਡ-ਭੇਦ ਦੇ ਸਾਰੇ ਹੀ ਹਥਿਯਾਰਾਂ ਦੀ ਵਰਤੋਂ ਕਰਨ ਤੋਂ ਜ਼ਰਾ ਵੀ ਗ਼ੁਰੇਜ਼ ਨਹੀ ਕੀਤਾ ਅਤੇ ਸਿਖਾ ਦੀ ਹੋਂਦ ਨੂੰ ਹੀ ਨੇਸਤੋ-ਨਾਬੂਦ ਕਰਨ ਦੀ ਭਰਪੂਰ ਪਰ ਨਾਕਾਮ ਕੋਸ਼ਿਸ਼ਾਂ ਬਾਰ-ਬਾਰ, ਸਿਲਸਿਲੇਵਾਰ ਅਤੇ ਲਗਾਤਾਰ ਕੀਤੀਆਂ ਅਤੇ ਕਰ ਰਹੀ ਹੈ । ਨਹੀਂ ਤਾਂ ਕੋਈ ਵਜਹ ਨਹੀ ਸੀ ਕਿ ਕੁਜ ਗਿਣਤੀ ਦੇ ਸਿਖਾਂ (ਜਿਹਨਾਂ ਨੂੰ ਭਾਰਤ-ਸਰਕਾਰ ਦਹਸ਼ਤ-ਗ਼ਰਦ ਯਾ ਅੱਤਵਾਦੀ ਆਖਦੀ ਸੀ) ਨੂੰ ਕਾਬੂ ਕਰਨ ਲਈ ਸਰਕਾਰ ਪੂਰੀ ਫ਼ੌਜੀ ਤਾਕਤ ਝੋਂਕ ਕੇ ਅਤੇ ਲਾਹੋ-ਲਸ਼ਕਰ ਨਾਲ ਹਮਲਾ ਬੋਲ ਕੇ ਕਾਰਵਾਹੀ ਕਰਦੀ ਅਤੇ ਨਾ ਸਿਰਫ਼ ਇਤਨਾ ਹੀ ਬਲਕਿ ਉਸ ਨੇ ਸ੍ਰੀ ਅਕਾਲ ਤਖਤ ਸਾਹਿਬ ਅਤੇ ਦਰਬਾਰ ਸਾਹਿਬ, ਤੋਸ਼ਾਖਾਨਾ-ਲਾਇਬ੍ਰੇਰੀ-ਮਿਊਜ਼ੀਅਮ ਨੂੰ ਵੀ ਤਬਾਹੋ-ਬਰਬਾਦ ਕੀਤਾ । ਇਹ ਸਾਰਾ ਕੁਜ ਇਕ ਗਹਰੀ, ਹੋਛੀ ਸਾਜ਼ਿਸ਼ ਅਤੇ ਤੰਗ-ਦਿਲੀ ਨਜ਼ਰੀਏ ਦਾ ਸਿਟਾ ਸੀ ਜਿਸ ਹੇਠ ਸਿਖਾਂ ਨੂੰ ਮਿਟਾ ਦੇਣ ਦੀ ਰੂਪ-ਰੇਖਾ ਰੱਚੀ ਗਈ । ਪਰ ਜ਼ਾਲਿਮ ਭੁਲ ਗਏ ਕਿ ਸਿਖਾਂ ਨੂੰ ਵਿਰਸੇ ਵਿਚ ਮਿਲੇ ਗੁਰੂ ਨਾਨਕ ਦੇਵ ਜੀ ਵੀਚਾਰ, ਗੁਰੂ ਅਰਜਨ ਤੇ ਗੁਰੂ ਤੇਗਬਹਾਦਰ ਦੀ ਕੁਰਬਾਨੀ, ਗੁਰੂ ਹਰਗੋਬਿੰਦ ਤੇ ਗੁਰੂ ਗੋਬਿੰਦ ਸਿੰਘ ਦੇ ਸ਼ਸਤਰ ਅਤੇ ਸੂਰਮੇ ਸਾਹਿਬਜ਼ਾਦਿਆਂ, ਸਿੰਘਾਂ, ਸਿੰਘਣੀਆਂ ਦੇ ਬਲਿਦਾਨ ਹਮੇਸ਼ਾ ਹੀ ਤਰੋ-ਤਾਜ਼ਾ ਅਤੇ ਤਿਆਰ-ਬਰਤਿਆਰ ਰਹਣ ਲਈ ਪ੍ਰੇਰਣਾ-ਸ੍ਰੋਤ ਬਣੇ ਰਹਣਗੇ ।